# ਸਾਡੀ ਆਜ਼ਾਦੀ ਦੀ ਕਹਾਣੀ

ਬਿਪਨ ਚੰਦਰ

ਅਨੁਵਾਦਿਕਾ

ਡਾ. ਗੁਰਸ਼ਰਨ ਕੌਰ ਜੱਗੀ

ਚਿੱਤਰਕਾਰ

ਇੰਦਰਾ ਸ਼ਰਮਾ




ਨੈਸ਼ਨਲ ਬੁਕ ਟਰੱਸਟ, ਇੰਡੀਆ

# 1

ਭਾਰਤੀ ਰਾਸ਼ਟਰੀ ਅੰਦੋਲਨ (ਜਾਂ ਸੁਤੰਤਰਤਾ ਸੰਗ੍ਰਾਮ) ਦਾ ਜਨਮ ਭਾਰਤ ਵਿਚ ਅੰਗ੍ਰੇਜ਼ੀ ਹਕੂਮਤ ਨੂੰ ਵੰਗਾਰਨ ਲਈ ਹੋਇਆ ਸੀ। ਭਾਰਤ ਵਿਚ ਅੰਗ੍ਰੇਜ਼ੀ ਹਕੂਮਤ ਦਾ ਆਰੰਭ 1757 ਈਸਵੀ ਵਿਚ ਬੰਗਾਲ ਦੀ ਜਿੱਤ ਨਾਲ ਹੋਇਆ। ਹੌਲੀ ਹੌਲੀ ਅੰਗ੍ਰੇਜ਼ਾਂ ਨੇ ਸਾਰੇ ਦੇਸ਼ ਉੱਤੇ ਕਬਜ਼ਾ ਕਰ ਲਿਆ। ਅੰਗ੍ਰੇਜ਼ਾਂ ਨੇ ਭਾਰਤੀ ਜਨਤਾ ਦੇ ਆਰਥਿਕ ਅਤੇ ਰਾਜਨੀਤਕ ਹਿੱਤਾਂ ਨੂੰ ਪੂਰੀ ਤਰ੍ਹਾਂ ਆਪਣੇ ਸੁਆਰਥਾਂ ਦੇ ਅਧੀਨ ਕਰ ਲਿਆ।

ਅੰਗ੍ਰੇਜ਼ੀ ਹਕੂਮਤ ਦੀ ਸਥਾਪਨਾ ਦੇ ਸਿੱਟੇ ਵਜੋਂ ਦੇਸ਼ ਦੇ ਪ੍ਰਸ਼ਾਸਨ ਅਤੇ ਅਰਥ-ਵਿਵਸਥਾ ਵਿਚ ਕਈ ਤਬਦੀਲੀਆਂ ਆਈਆਂ। ਇਨ੍ਹਾਂ ਤਬਦੀਲੀਆਂ ਨੇ ਜਨਤਾ ਵਿਚ ਕਾਫੀ ਰੋਸ ਪੈਦਾ ਕੀਤਾ। ਉਨ੍ਹਾਂ ਨੇ ਅੰਗ੍ਰਜ਼ੀ ਸ਼ਾਸਨ ਦਾ ਡੱਟ ਕੇ ਵਿਰੋਧ ਕੀਤਾ। ਇਸੇ ਦਾ ਸਿੱਟਾ ਸੀ 1857 ਦੀ ਕ੍ਰਾਂਤੀ ਜਿਸ ਨੇ ਅੰਗ੍ਰੇਜ਼ੀ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਲੱਖਾਂ ਕਿਸਾਨਾਂ, ਦਸਤਕਾਰਾਂ ਅਤੇ ਸਿਪਾਹੀਆਂ ਨੇ ਇਸ ਵਿਚ ਹਿੱਸਾ ਲਿਆ। ਕਈ ਜ਼ਿਮੀਂਦਾਰ ਅਤੇ ਨਵਾਬ ਵੀ ਇਸ ਵਿਚ ਸ਼ਾਮਿਲ ਹੋਏ।

ਅੰਗ੍ਰੇਜ਼ੀ ਹਕੂਮਤ ਨੇ ਭਾਰਤ ਦੇ ਵੱਖ ਵੱਖ ਹਿੱਸਿਆਂ ਵਿਚ ਰਹਿ ਰਹੇ ਲੱਖਾਂ ਕਬੀਲਿਆਂ ਦੇ ਲੋਕਾਂ ਦੇ ਪਰੰਪਰਾ ਤੋਂ ਚਲੇ ਆ ਰਹੇ ਜੀਵਨ ਅਤੇ ਰਹਿਣ-ਸਹਿਣ ਨੂੰ ਖੇਰੂੰ ਖੇਰੂੰ ਕਰ ਦਿੱਤਾ। ਸਿੱਟੇ ਵਜੋਂ ਉਨ੍ਹਾਂ ਨੇ ਅੰਗ੍ਰੇਜ਼ਾਂ ਨੇ ਖ਼ਿਲਾਫ਼ 19ਵੀਂ ਸਦੀ ਵਿਚ ਸੈਂਕੜੇ ਲੜਾਈਆਂ ਲੜੀਆਂ। ਪਰ ਇਨ੍ਹਾਂ ਲੜਾਈਆਂ ਵਿਚ ਉਨ੍ਹਾਂ ਦੇ ਹਥਿਆਰ ਹੁੰਦੇ ਸਨ ਪੱਥਰ, ਕੁਹਾੜੀਆਂ, ਭਾਲੇ ਤੇ ਤੀਰ ਕਮਾਨ। ਦੂਜੇ ਪਾਸੇ ਅੰਗ੍ਰੇਜ਼ ਫ਼ੌਜ ਆਧੁਨਿਕ ਹਥਿਆਰਾਂ ਨਾਲ ਲੈਸ ਹੁੰਦੀ ਸੀ। ਇਸ ਲਈ ਇਨ੍ਹਾਂ ਲੜਾਈਆਂ ਵਿਚ ਕੋਈ ਬਰਾਬਰੀ ਨਹੀਂ ਸੀ। ਇਸ ਲਈ ਇਨ੍ਹਾਂ

ਲੜਾਈਆਂ ਵਿਚ ਲੱਖਾਂ ਲੋਕਾਂ ਦੀਆਂ ਜਾਨਾਂ ਗਈਆਂ।

ਅੰਗ੍ਰੇਜ਼ੀ ਸ਼ੋਸ਼ਣ ਦਾ ਮੁੱਖ ਸ਼ਿਕਾਰ ਭਾਰਤੀ ਕਿਸਾਨ ਸਨ। ਅੰਗ੍ਰੇਜ਼ਾਂ ਨੇ ਕਿਸਾਨਾਂ ਤੋਂ ਜ਼ਮੀਨ ਤੇ ਲਏ ਜਾਣ ਵਾਲੇ ਮਾਲੀਏ ਵਿਚ ਵਾਧਾ ਕਰ ਦਿੱਤਾ। ਇਸ ਕਰਕੇ ਕਿਸਾਨਾਂ ਨੂੰ ਅਕਸਰ ਆਪਣੀ ਜ਼ਮੀਨ ਤਕ ਵੇਚਣੀ ਪੈ ਜਾਂਦੀ ਸੀ। ਕਈ ਥਾਵਾਂ ਤੇ ਅੰਗ੍ਰੇਜ਼ੀ ਸ਼ਾਸਨ ਨੇ ਜ਼ਿੰਮੀਦਾਰੀ ਪ੍ਰਥਾ ਨੂੰ ਲਾਗੂ ਕਰ ਦਿੱਤਾ। ਜ਼ਿੰਮੀਦਾਰਾਂ ਨੇ ਕਿਸਾਨਾਂ ਤੋਂ ਭਾਰੀ ਲਗਾਨ ਵਸੂਲਣਾ ਸ਼ੁਰੂ ਕਰ ਦਿੱਤਾ। ਲਗਾਨ ਜਮ੍ਹਾਂ ਕਰਾਉਣ ਲਈ ਆਮ ਤੌਰ ਤੇ ਕਿਸਾਨਾਂ ਨੂੰ ਸ਼ਾਹੂਕਾਰਾਂ ਤੋਂ ਅਧਿਕ ਵਿਆਜ ਉੱਤੇ ਕਰਜ਼ਾ ਲੈਣਾ ਪੈਂਦਾ ਸੀ। 19ਵੀਂ ਸਦੀ ਵਿਚ ਇਸ ਸ਼ੋਸ਼ਣ ਦੇ ਖ਼ਿਲਾਫ਼ ਕਿਸਾਨਾਂ ਨੇ ਲਗਾਤਾਰ ਸੰਘਰਸ਼ ਕੀਤੇ। 1857 ਈਸਵੀ ਦੀ ਬਗਾਵਤ ਵਿਚ ਵੀ ਕਿਸਾਨਾਂ ਦਾ ਬਹੁਤ ਵੱਡਾ ਯੋਗਦਾਨ ਸੀ।

ਇਨ੍ਹਾਂ ਸਾਰੀਆਂ ਬਗਾਵਤਾਂ ਵਿਚ ਭਾਰਤੀ ਜਨਤਾ ਨੇ ਵਿਲੱਖਣ ਹੌਸਲੇ ਦਾ ਸਬੂਤ ਦਿੱਤਾ। ਅਲਗ ਅਲਗ ਧਰਮਾਂ ਅਤੇ ਜਾਤੀਆਂ ਦੇ ਲੋਕਾਂ ਨੇ ਏਕਤਾ ਦਾ ਸਬੂਤ ਦਿੰਦਿਆਂ ਇਨ੍ਹਾਂ ਬਗਾਵਤਾਂ ਵਿਚ ਹਿੱਸਾ ਲਿਆ। ਪਰ ਉਨ੍ਹਾਂ ਨੂੰ ਜ਼ਿਆਦਾ ਸਫਲਤਾ ਪ੍ਰਾਪਤ ਨਾ ਹੋ ਸਕੀ। ਇਸ ਦਾ ਇਕ ਕਾਰਣ ਇਹ ਵੀ ਸੀ ਕਿ ਉਨ੍ਹਾਂ ਦੀਆਂ ਆਪਣੀਆਂ ਕੁਝ ਕਮਜ਼ੋਰੀਆਂ ਸਨ। ਉਨ੍ਹਾਂ ਵਿਚ ਵਿਆਪਕ ਤਿਆਰੀ ਦੀ ਘਾਟ ਸੀ। ਭਾਰਤ ਵਿਚ ਅੰਗ੍ਰੇਜ਼ੀ ਸ਼ਾਸਨ ਵਲੋਂ ਲਿਆਂਦੀਆਂ ਤਬਦੀਲੀਆਂ ਦੀ ਵੀ ਉਨ੍ਹਾਂ ਨੂੰ ਘੱਟ ਜਾਣਕਾਰੀ ਸੀ। ਵਿਦਰੋਹੀਆਂ ਦੇ ਆਗੂ ਪੁਰਾਣੇ ਰਾਜਿਆਂ ਅਤੇ ਉਨ੍ਹਾਂ ਦੀ ਵਿਵਸਥਾ ਤੋਂ ਤਾਂ ਜਾਣੂ ਸਨ, ਪਰ ਆਧੁਨਿਕ ਅੰਗ੍ਰੇਜ਼ੀ ਬਸਤੀਵਾਦ ਦੀ ਉਨ੍ਹਾਂ ਨੂੰ ਬਿਲਕੁਲ ਸਮਝ ਨਹੀਂ ਸੀ। ਅੰਗ੍ਰੇਜ਼ੀ ਸ਼ਾਸਨ ਦਾ ਵਿਰੋਧ ਤਾਂ ਉਨ੍ਹਾਂ ਨੇ ਕੀਤਾ ਪਰ ਅੰਗ੍ਰੇਜ਼ੀ ਸ਼ਾਸਨ ਦੀ ਥਾਂ ਕਿਹੋ ਜਿਹੀ ਵਿਵਸਥਾ ਹੋਣੀ ਚਾਹੀਦੀ ਹੈ, ਇਸ ਬਾਰੇ ਉਨ੍ਹਾਂ ਨੂੰ ਸਮਝ ਨਹੀਂ ਸੀ। ਇਨ੍ਹਾਂ ਕਮਜ਼ੋਰੀਆਂ ਕਰਕੇ ਉਹ ਅੰਗ੍ਰੇਜ਼ੀ ਸ਼ਾਸਨ ਨੂੰ ਇਕ ਸ਼ਕਤੀਸ਼ਾਲੀ ਚੁਣੌਤੀ ਨਹੀਂ ਦੇ ਸਕੇ।

ਇਨ੍ਹਾਂ ਵਿਦਰੋਹੀਆਂ ਦੀਆਂ ਅਸਫਲਤਾਵਾਂ ਤੋਂ ਸਾਨੂੰ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਦੇਸ਼ ਦੀ ਸੁਤੰਤਰਤਾ ਵਿਚ ਉਨ੍ਹਾਂ ਦਾ ਕੋਈ ਯੋਗਦਾਨ ਨਹੀਂ ਸੀ। ਇਨ੍ਹਾਂ ਬਗਾਵਤਾਂ ਨੇ ਵਿਦੇਸ਼ੀ ਸ਼ਾਸਨ ਦੇ ਖ਼ਿਲਾਫ਼ ਸਥਾਨਕ ਸੰਘਰਸ਼ ਦੀ ਪਰੰਪਰਾ ਨੂੰ ਕਾਇਮ ਕੀਤਾ। ਲੋਕਾਂ ਨੂੰ ਸੰਘਰਸ਼

ਲਈ ਪ੍ਰੇਰਿਤ ਵੀ ਕੀਤਾ। ਇਸ ਕਾਰਣ ਬਾਅਦ ਵਿਚ ਸ਼ੁਰੂ ਹੋਣ ਵਾਲੇ ਭਾਰਤੀ ਰਾਸ਼ਟਰੀ ਅੰਦੋਲਨ ਵਿਚ ਲੋਕ ਸਹਿਜ ਰੂਪ ਨਾਲ ਸ਼ਾਮਿਲ ਹੋ ਗਏ।

## 2

19ਵੀਂ ਸਦੀ ਦੇ ਅੰਤ ਵਿਚ ਨਿਯਮਤ ਰੂਪ ਵਿਚ ਰਾਸ਼ਟਰੀ ਅੰਦੋਲਨ ਦੀ ਨੀਂਹ ਰੱਖੀ ਗਈ। ਇਹ ਕੋਈ ਸੌਖਾ ਕੰਮ ਨਹੀਂ ਸੀ। ਭਾਰਤੀ ਜਨਤਾ ਨੂੰ ਆਧੁਨਿਕ ਰਾਜਨੀਤੀ ਅਤੇ ਰਾਜਨੀਤਕ ਸੰਗਠਨ ਕਿਵੇਂ ਚਲਾਏ ਜਾਂਦੇ ਹਨ, ਇਸ ਗੱਲ ਦੀ ਜ਼ਿਆਦਾ ਜਾਣਕਾਰੀ ਨਹੀਂ ਸੀ। ਸਰਕਾਰ ਦੀ ਖੁਲ੍ਹੀ ਆਲੋਚਨਾ ਲਈ ਲੋਕ ਇਕੱਠੇ ਹੋ ਸਕਦੇ ਹਨ, ਇਹ ਵਿਚਾਰ ਵੀ ਨਵਾਂ ਹੀ ਸੀ।

ਆਧੁਨਿਕ ਰਾਜਨੀਤਕ ਚੇਤਨਾ ਹੌਲੀ ਹੌਲੀ ਫੈਲਦੀ ਗਈ। ਇਸ ਦਾ ਆਰੰਭ 1860 ਅਤੇ 1870 ਦੇ ਦਹਾਕਿਆਂ ਵਿਚ ਹੋਇਆ। ਰਾਜਨੀਤਕ ਸੰਗਠਨ ਬਣਾਉਣ ਵਿਚ ਦੇਸ਼ ਦੇ ਪੜ੍ਹੇ ਲਿਖੇ ਲੋਕਾਂ ਨੇ ਪਹਿਲ ਕੀਤੀ। ਉਹ ਰਾਜਨੀਤਕ ਰੂਪ ਵਿਚ ਵੀ ਸਰਗਰਮ ਸਨ। ਉਨ੍ਹਾਂ ਨੇ ਅਖ਼ਬਾਰ ਸ਼ੁਰੂ ਕਰਕੇ ਰਾਜਨੀਤੀ ਦੀ ਸਮਝ ਲੋਕਾਂ ਤਕ ਪਹੁੰਚਾਉਣ ਦੀ ਕੋਸ਼ਿਸ਼ ਕੀਤੀ। 1880 ਈਸਵੀ ਦੇ ਦਹਾਕੇ ਦੇ ਆਉਣ ਤਕ ਰਾਜਨੀਤਕ ਰੂਪ ਨਾਲ ਚੇਤੰਨ ਹੋਏ ਭਾਰਤੀਆਂ ਨੂੰ ਲੱਗਣ ਲੱਗਾ ਕਿ ਇਕ ਸਰਬ ਭਾਰਤੀ ਰਾਜਨੀਤਕ ਸੰਗਠਨ ਦੇ ਨਿਰਮਾਣ ਦਾ ਸਮਾਂ ਆ ਗਿਆ ਹੈ। ਅਜਿਹੇ ਸੰਗਠਨ ਨੂੰ ਬਣਾਉਣ ਅਤੇ ਚਲਾਉਣ ਲਈ ਜਿਸ ਤਰ੍ਹਾਂ ਦੇ ਅਨੁਭਵ ਅਤੇ ਆਤਮ-ਵਿਸ਼ਵਾਸ ਦੀ ਲੋੜ ਸੀ ਉਹ ਪਿਛਲੇ ਵੀਹ ਸਾਲਾਂ ਵਿਚ ਉਨ੍ਹਾਂ ਨੂੰ ਮਿਲ ਚੁਕਿਆ ਸੀ। ਨਾਲ ਹੀ ਉਨ੍ਹਾਂ ਨੂੰ ਇਹ ਵੀ ਪਤਾ ਲੱਗ ਚੁਕਿਆ ਸੀ ਕਿ ਅੰਗ੍ਰੇਜ਼ੀ ਸਰਕਾਰ ਦਾ ਵਿਰੋਧ ਇਕੱਠੇ ਹੋ ਕੇ ਹੀ ਕੀਤਾ ਜਾ ਸਕਦਾ ਹੈ। ਇਸ ਸੰਘਰਸ਼ ਨੂੰ ਚਲਾਉਣ ਲਈ ਇਕ ਨਵੀਂ ਤਰ੍ਹਾਂ ਦੀ ਰਾਜਨੀਤੀ ਦੀ ਲੋੜ ਸੀ।

ਇਸ ਲਈ 28 ਦਸੰਬਰ, 1885 ਨੂੰ ਬੰਬਈ ਸ਼ਹਿਰ ਵਿਚ ਦੇਸ਼ ਦੇ ਵੱਖ ਵੱਖ ਹਿੱਸਿਆਂ ਤੋਂ ਆਏ 72 ਰਾਜਨੀਤਕ ਕਾਰਜਕਰਤਾ ਨੇ ਇਕ ਨਵੇਂ ਸੰਗਠਨ, ਭਾਰਤੀ ਰਾਸ਼ਟਰੀ ਕਾਂਗਰਸ ਦਾ ਮੁੱਢ ਬੰਨ੍ਹਿਆ। ਇਸ ਤਰ੍ਹਾਂ ਆਜ਼ਾਦੀ ਦੀ ਲੜਾਈ ਦਾ ਇਕ ਛੋਟਾ ਜਿਹਾ ਪਰ ਨਿਯਮਤ ਆਰੰਭ ਹੋਇਆ। ਕਾਂਗਰਸ ਦੀ ਸਥਾਪਨਾ ਵੇਲੇ ਮੌਜੂਦ ਮਹੱਤਵਪੂਰਣ ਨੇਤਾ ਸਨ—ਦਾਦਾ ਭਾਈ ਨੈਰੋਜੀ, ਮਹਾਦੇਵ ਗੋਬਿੰਦ ਰਾਨਾਡੇ, ਫਿਰੋਜ਼ਸ਼ਾਹ ਮਹਿਤਾ, ਕੇ. ਟੀ. ਤੇਲੰਗ, ਬਦਰੁਦੀਨ ਤੇਯਬਜੀ, ਜੀ. ਸੁਬਰਾਮਣੀਅਮ ਔਯਰ, ਪੀ. ਆਨੰਦ ਚਾਰੁਲੂ ਅਤੇ ਡਬਲਯੂ. ਸੀ. ਬਨਰਜੀ। ਸੁਰਿੰਦਰ ਨਾਥ ਬਨਰਜੀ, ਆਨੰਦ ਮੋਹਨ ਘੋਸ਼ ਅਤੇ ਲਤਾ ਮੋਹਨ ਘੋਸ਼ ਵੀ ਛੇਤੀ ਹੀ ਇਸ ਸੰਗਠਨ ਵਿਚ ਸ਼ਾਮਿਲ ਹੋ ਗਏ।

ਰਾਸ਼ਟਰੀ ਅੰਦੋਲਨ ਅਜੇ ਕਿਸੇ ਤਰ੍ਹਾਂ ਦੇ ਆਮ ਜਨਤਾ ਦੇ ਸੰਘਰਸ਼ ਲਈ ਤਿਆਰ ਨਹੀਂ ਸੀ। ਜਨਤਾ ਵਲੋਂ ਸਰਗਰਮ ਤੌਰ ਤੇ ਭਾਗ ਲੈਣ ਅਤੇ ਪ੍ਰਦਰਸ਼ਨ ਕਰਨ ਦੀ ਰਾਜਨੀਤੀ ਆਧੁਨਿਕ ਰਾਜਨੀਤੀ ਸੀ ਅਤੇ ਭਾਰਤ ਲਈ ਇਹ ਨਵੀਂ ਸੀ। ਇਸ ਸਮੇਂ ਤਕ ਰਾਸ਼ਟਰੀ ਅੰਦੋਲਨ ਦਾ ਮੁੱਖ ਉਦੇਸ਼ ਸੀ—ਜਨਤਾ ਨੂੰ ਰਾਜਨੀਤੀ ਦੀ ਸਿੱਖਿਆ ਦੇਣੀ ਅਤੇ ਉਨ੍ਹਾਂ ਨੂੰ ਰਾਜਨੀਤਕ ਤੌਰ ਤੇ ਜਾਗ੍ਰਿਤ ਕਰਨਾ। ਜਨਤਾ ਨੂੰ ਪਤਾ ਨਹੀਂ ਸੀ ਕਿ ਰਾਜਨੀਤੀ ਵਿਚ ਉਨ੍ਹਾਂ ਦੀ ਕੀ ਭੂਮਿਕਾ ਹੋਣੀ ਚਾਹੀਦੀ ਹੈ। ਪੁਰਾਣੇ ਸਮੇਂ ਵਿਚ ਰਾਜਨੀਤੀ ਸਿਰਫ਼ ਰਾਜਿਆਂ ਲਈ ਹੁੰਦੀ ਸੀ। ਇਸ ਲਈ ਜਨਤਾ ਨੂੰ ਇਹ ਦੱਸਣਾ ਜ਼ਰੂਰੀ ਸੀ ਕਿ ਆਧੁਨਿਕ ਰਾਜਨੀਤੀ ਵਿਚ ਰਾਜਿਆਂ ਦਾ ਹੀ ਅਧਿਕਾਰ ਨਹੀਂ ਸਗੋਂ ਜਨਤਾ ਦਾ ਵੀ ਉਸ ਵਿਚ ਦਖ਼ਲ ਹੁੰਦਾ ਹੈ। ਅਸਲ ਵਿੱਚ ਜਨਤਾ ਹੀ ਆਧੁਨਿਕ ਰਾਜਨੀਤੀ ਦੀ ਨਿਰਮਾਤਾ ਅਤੇ ਅਗਵਾਈ ਕਰਨ ਵਾਲੀ ਹੈ।

ਰਾਸ਼ਟਰਵਾਦੀ ਆਗੂ ਜਾਣਦੇ ਸਨ ਕਿ ਇਹ ਗੱਲ ਜਨਤਾ ਤਕ ਪਹੁੰਚਾਉਣੀ ਜ਼ਰੂਰੀ ਹੈ ਤਾਂ ਹੀ ਵੱਡੀ ਪੱਧਰ ਤੇ ਆਧੁਨਿਕ ਜਨ-ਅੰਦੋਲਨ ਸੰਭਵ ਹੋਵੇਗਾ। ਇਸ ਲਈ ਇਸ ਸਮੇਂ ਲੋਕਾਂ ਨੂੰ ਰਾਜਨੀਤੀ ਦੇ ਘੇਰੇ ਵਿਚ ਲਿਆਉਣਾ ਜ਼ਰੂਰੀ ਸੀ, ਤਾਂ ਕਿ ਅੰਗ੍ਰੇਜ਼ੀ ਸਰਕਾਰ ਦਾ ਵਿਰੋਧ ਕਰਨ ਦਾ ਆਤਮ-ਵਿਸ਼ਵਾਸ ਪੈਦਾ ਹੋ ਸਕੇ। ਜਸਟਿਸ ਰਾਨਾਡੇ ਦਾ ਵਿਚਾਰ ਸੀ ਕਿ ਲੋਕਾਂ ਦੇ ਅੰਦਰ ਰਾਜਨੀਤਕ ਸੋਚ ਪੈਦਾ ਕਰਨੀ ਬਹੁਤ ਜ਼ਰੂਰੀ ਹੈ।

ਇਨ੍ਹਾਂ ਆਗੂਆਂ ਦਾ ਇਕ ਹੋਰ ਕੰਮ ਸੀ—ਜਨਤਾ ਦੀਆਂ ਮੰਗਾਂ ਨੂੰ ਸਾਹਮਣੇ ਲਿਆਉਣਾ ਅਤੇ ਉਸ ਲਈ ਲੋਕ ਰਾਏ ਤਿਆਰ ਕਰਨਾ। ਇਹ ਕੰਮ ਸਰਬ ਭਾਰਤੀ ਪੱਧਰ ਤੇ ਕੀਤਾ ਜਾਣਾ ਸੀ। ਉਨ੍ਹਾਂ ਨੇ ਇਕ ਅਜਿਹਾ ਕਾਰਜ-ਕ੍ਰਮ ਤਿਆਰ ਕਰਨਾ ਸੀ ਜਿਸ ਉੱਤੇ ਭਿੰਨ ਭਿੰਨ ਖੇਤਰਾਂ, ਧਰਮਾਂ, ਜਾਤੀਆਂ ਅਤੇ ਵਰਗਾਂ ਦੀ ਆਪਸੀ ਸਹਿਮਤੀ ਹੋ ਸਕੇ। ਇਨ੍ਹਾਂ ਮੰਗਾਂ ਨੇ ਅੱਗੇ ਚਲ ਕੇ ਇਕ ਸਰਬ ਭਾਰਤੀ ਰਾਜਨੀਤੀ ਦਾ ਆਰੰਭ ਕੀਤਾ। ਇਨ੍ਹਾਂ ਆਗੂਆਂ ਦਾ ਮੁੱਖ ਉਦੇਸ਼ ਅੰਗ੍ਰੇਜ਼ੀ ਸ਼ਾਸਨ ਦੇ ਖ਼ਿਲਾਫ਼ ਸਰਬ-ਸੰਮਤੀ ਦੀ ਰਾਜਨੀਤੀ ਪੈਦਾ ਕਰਨੀ ਸੀ। ਵਿਸ਼ੇਸ਼ ਧਰਮ, ਜਾਤੀ ਅਤੇ ਖੇਤਰ ਦੇ ਆਧਾਰ ਤੇ ਕੋਈ ਅਪੀਲ ਨਹੀਂ ਕੀਤੀ ਜਾਂਦੀ ਸੀ। ਇਸ ਤਰ੍ਹਾਂ ਦੇ ਆਧੁਨਿਕ ਮੁੱਦਿਆਂ ਦੇ ਆਧਾਰ ਤੇ ਆਧੁਨਿਕ ਰਾਜਨੀਤੀ ਦੀ ਨੀਂਹ ਰੱਖੀ ਗਈ।

ਰਾਸ਼ਟਰੀ ਅੰਦੋਲਨ ਦਾ ਉਦੇਸ਼ ਇਕ ਸਰਬ ਭਾਰਤੀ ਅਗਵਾਈ ਦਾ ਆਰੰਭ ਕਰਨਾ ਵੀ ਸੀ। ਰਾਸ਼ਟਰੀ ਅੰਦੋਲਨ ਨੂੰ ਇਕ ਅਸਰਦਾਰ ਅਗਵਾਈ ਦੀ ਬਹੁਤ ਲੋੜ ਸੀ। ਅਗਵਾਈ ਰਾਹੀਂ ਸਾਰਿਆਂ ਰਾਜਨੀਤਕ ਕਾਰਕੁੰਨਾਂ ਨੂੰ ਰਾਜਨੀਤਕ ਸਿੱਖਿਆ ਵੀ ਦਿੱਤੀ ਜਾ ਸਕਦੀ ਸੀ।

ਸਭ ਤੋਂ ਪਹਿਲਾਂ ਰਾਸ਼ਟਰਵਾਦੀ ਆਗੂਆਂ ਨੇ ਅੰਗ੍ਰੇਜ਼ੀ ਸਰਕਾਰ ਦੀ ਆਰਥਿਕ ਆਲੋਚਨਾ ਅਤੇ ਸਮੀਖਿਆ ਤਿਆਰ ਕੀਤੀ। ਸਾਮਰਾਜਵਾਦੀ ਅਤੇ ਬਸਤੀਵਾਦੀ ਹਕੂਮਤ ਸਿਰਫ਼ ਭਾਰਤ ਤਕ ਹੀ ਸੀਮਿਤ ਨਹੀਂ ਸੀ ਅਤੇ ਨਾ ਹੀ ਬ੍ਰਿਟੇਨ ਇਕੋ ਇਕ ਸਾਮਰਾਜਵਾਦੀ ਸ਼ਕਤੀ ਸੀ। 18ਵੀਂ ਅਤੇ 19ਵੀਂ ਸਦੀ ਵਿਚ ਏਸ਼ੀਆ, ਅਫ਼ਰੀਕਾ ਅਤੇ ਦੱਖਣ ਅਮਰੀਕਾ ਦੇ ਕਈ ਦੇਸ਼ ਸਾਮਰਾਜਵਾਦ ਦੇ ਸ਼ਿਕਾਰ ਹੋ ਚੁੱਕੇ ਸਨ। ਯੂਰਪ ਦੇ ਭਿੰਨ ਭਿੰਨ ਦੇਸ਼ਾਂ ਜਿਵੇਂ ਬ੍ਰਿਟੇਨ, ਪੁਰਤਗਾਲ, ਫਰਾਂਸ ਅਤੇ ਸਪੇਨ ਨੇ ਆਪਣੇ ਆਰਥਿਕ ਸੁਆਰਥਾਂ ਦੀ ਪੂਰਤੀ ਲਈ ਇਨ੍ਹਾਂ ਦੇਸ਼ਾਂ ਉਤੇ ਆਪਣਾ ਅਧਿਕਾਰ ਜਮਾਇਆ ਸੀ। ਇਸ ਤਰ੍ਹਾਂ ਬਸਤੀਵਾਦ ਅਤੇ ਸਾਮਰਾਜਵਾਦ ਦੀ ਵਿਸ਼ਵਵਿਆਪੀ ਵਿਵਸਥਾ ਸੀ। ਭਾਰਤ ਵਿਚ ਬਸਤੀਵਾਦੀ ਹਕੂਮਤ ਬ੍ਰਿਟੇਨ ਨੇ ਸਥਾਪਿਤ ਕੀਤੀ ਸੀ। ਇਸ ਵਿਵਸਥਾ ਦੀ ਆਲੋਚਨਾ ਦਾ ਆਰੰਭ ਵੀ ਭਾਰਤ ਤੋਂ ਹੀ ਹੋਇਆ।

ਭਾਰਤ ਦੇ ਰਾਸ਼ਟਰਵਾਦੀ ਨੇਤਾ ਬਸਤੀਵਾਦੀ ਹਕੂਮਤ ਦੇ ਚਰਿਤਰ ਨੂੰ ਚੰਗੀ ਤਰ੍ਹਾਂ ਸਮਝ ਗਏ ਸਨ। ਉਨ੍ਹਾਂ ਅਨੁਸਾਰ ਅੰਗ੍ਰੇਜ਼ੀ ਬਸਤੀਵਾਦ

ਦਾ ਸਾਰ ਸੀ ਭਾਰਤੀ ਅਰਥ ਵਿਵਸਥਾ ਨੂੰ ਬ੍ਰਿਟਿਸ਼ ਅਰਥ ਵਿਵਸਥਾ ਦੇ ਅਧੀਨ ਬਣਾਉਣਾ। ਭਾਰਤ ਅੰਗ੍ਰੇਜ਼ੀ ਹਕੂਮਤ ਅਧੀਨ ਦਿਨੋ ਦਿਨ ਗਰੀਬ ਹੁੰਦਾ ਜਾ ਰਿਹਾ ਸੀ। ਇਹ ਗਰੀਬੀ ਭਾਰਤ ਦੇ ਆਰਥਿਕ ਪਛੜੇਪਣ ਦਾ ਸਿੱਟਾ ਸੀ ਅਤੇ ਇਹ ਪਛੜਿਆਪਣ ਅੰਗ੍ਰੇਜ਼ੀ ਹਕੂਮਤ ਦੇ ਆਰਥਿਕ ਪਛੜੇਪਣ ਦਾ ਫਲ ਸੀ। ਅੰਗ੍ਰੇਜ਼ੀ ਸਰਕਾਰ ਨੇ ਭਾਰਤ ਦੇ ਪੁਰਾਣੇ ਉਦਯੋਗਾਂ ਨੂੰ ਨਸ਼ਟ ਕਰ ਦਿੱਤਾ ਅਤੇ ਆਧੁਨਿਕ ਉਦਯੋਗੀ-ਕਰਣ ਦੀ ਪ੍ਰਕ੍ਰਿਆ ਨੂੰ ਵੀ ਵਿਕਸਿਤ ਨਾ ਹੋਣ ਦਿੱਤਾ। ਅੰਗ੍ਰੇਜ਼ੀ ਨੀਤੀਆਂ ਦੁਆਰਾ ਭਾਰਤੀ ਖੇਤੀ ਦਾ ਵੀ ਸ਼ੋਸ਼ਣ ਹੋਇਆ। ਭਾਰਤ ਦੇ ਆਧੁਨਿਕੀ-ਕਰਣ ਵਿਚ ਵੀ ਰੁਕਾਵਟ ਆਈ। ਅੰਗ੍ਰੇਜ਼ੀ ਸਰਕਾਰ ਦੇ ਅਧੀਨ ਭਾਰਤੀ ਅਰਥ ਵਿਵਸਥਾ ਦਾ ਬੁਨਿਆਦੀ ਸਰੂਪ ਹੀ ਬਦਲ ਗਿਆ।

ਰਾਸ਼ਟਰਵਾਦੀ ਨੇਤਾਵਾਂ ਨੇ ਵਧੇ ਹੋਏ ਟੈਕਸਾਂ ਨੂੰ ਦੇਸ਼ ਦੀ ਗਰੀਬੀ ਲਈ ਜ਼ਿੰਮੇਵਾਰ ਠਹਿਰਾਇਆ। ਉਨ੍ਹਾਂ ਨੇ ਅਜਿਹੇ ਟੈਕਸਾਂ ਨੂੰ ਰੱਦ ਕਰਨ ਦੀ ਮੰਗ ਕੀਤੀ ਜਿਨ੍ਹਾਂ ਨਾਲ ਗਰੀਬਾਂ ਉੱਤੇ ਭਾਰ ਪੈਂਦਾ ਸੀ। (ਜਿਵੇਂ ਲੂਣ ਟੈਕਸ)। ਉਨ੍ਹਾਂ ਨੇ ਸਰਕਾਰੀ ਖਰਚੇ ਦੀ ਵੀ ਸਖ਼ਤ ਆਲੋਚਨਾ ਕੀਤੀ। ਸਰਕਾਰੀ ਪੈਸੇ ਦਾ ਇਕ ਵੱਡਾ ਹਿੱਸਾ ਫੌਜ ਅਤੇ ਸਰਕਾਰੀ ਕੰਮਾਂ ਉਤੇ ਖਰਚ ਹੁੰਦਾ ਸੀ। ਪਰ ਲੋਕਾਂ ਦੀ ਸਿੱਖਿਆ ਅਤੇ ਸਿਹਤ ਵਰਗੀਆਂ ਜ਼ਰੂਰਤਾਂ ਨੂੰ ਅੱਖੋਂ ਪਰੋਖੇ ਕੀਤਾ ਜਾਂਦਾ ਸੀ। ਰਾਸ਼ਟਰਵਾਦੀਆਂ ਨੇ ਇਸ ਦਾ ਵੀ ਵਿਰੋਧ ਕੀਤਾ।

ਰਾਸ਼ਟਰਵਾਦੀ ਆਗੂਆਂ ਦੇ ਇਸ ਆਰਥਿਕ ਵਿਸ਼ਲੇਸ਼ਣ ਨੇ ਇਕ ਵਿਆਪਕ ਲੋਕ ਰਾਏ ਪੈਦਾ ਕੀਤੀ ਕਿ ਅੰਗ੍ਰੇਜ਼ੀ ਹਕੂਮਤ ਭਾਰਤ ਦੇ ਸ਼ੋਸ਼ਣ ਉੱਤੇ ਆਧਾਰਿਤ ਹੈ। ਇਹ ਭਾਰਤ ਨੂੰ ਗ਼ਰੀਬ ਅਤੇ ਆਰਥਿਕ ਰੂਪ ਤੋਂ ਪਛੜਿਆ ਹੋਇਆ ਬਣਾ ਰਿਹਾ ਹੈ। ਇਨ੍ਹਾਂ ਵਿਚਾਰਾਂ ਨੂੰ ਫੈਲਾਉਣ ਦਾ ਸਾਰੇ ਰਾਸ਼ਟਰਵਾਦੀ ਆਗੂਆਂ ਨੇ ਭਰਪੂਰ ਯਤਨ ਕੀਤਾ।

ਭਾਰਤ ਵਰਗੇ ਵਿਸ਼ਾਲ ਦੇਸ਼ ਉਤੇ ਅੰਗ੍ਰੇਜ਼ ਸਿਰਫ਼ ਫੌਜ ਦੀ ਮਦਦ ਨਾਲ ਹੀ ਹਕੂਮਤ ਨਹੀਂ ਕਰ ਸਕਦੇ ਸਨ। ਉਨ੍ਹਾਂ ਨੂੰ ਭਾਰਤੀਆਂ ਦਾ ਮਿਲਵਰਤਨ ਵੀ ਚਾਹੀਦਾ ਸੀ, ਚਾਹੇ ਉਹ ਮਿਲਵਰਤਨ ਕਿੰਨਾ ਵੀ ਅਕਾਰਥ ਕਿਉਂ ਨਾ ਹੋਵੇ। ਨਾਲ ਹੀ ਇਹ ਵੀ ਜ਼ਰੂਰੀ ਸੀ ਕਿ ਭਾਰਤੀ ਲੋਕ ਉਸਦਾ ਵਿਰੋਧ ਨਾ ਕਰਨ। ਅਜਿਹਾ ਅੰਗ੍ਰੇਜ਼ਾਂ ਨੇ ਭਾਰਤੀਆਂ ਵਿਚ ਦੋ ਤਰ੍ਹਾਂ ਦੇ ਵਿਚਾਰ ਫੈਲਾ ਕੇ ਕੀਤਾ। ਪਹਿਲਾ

ਇਹ ਕਿ ਅੰਗ੍ਰੇਜ਼ੀ ਹਕੂਮਤ ਭਾਰਤੀਆਂ ਦੇ ਹਿੱਤ ਵਿਚ ਹੈ ਅਤੇ ਅੰਗ੍ਰੇਜ਼ੀ ਸਰਕਾਰ ਸਾਰੇ ਭਾਰਤੀਆਂ ਦੇ ਮਾਈ-ਬਾਪ ਦੇ ਤੁਲ ਹੈ। ਦੂਜਾ ਇਹ ਕਿ ਭਾਰਤੀ ਕਾਫ਼ੀ ਕਮਜ਼ੋਰ ਹਨ ਅਤੇ ਉਹ ਸ਼ਕਤੀਸ਼ਾਲੀ ਅੰਗ੍ਰੇਜ਼ੀ ਸਾਮਰਾਜ ਦਾ ਤਖ਼ਤਾ ਨਹੀਂ ਉਲਟਾ ਸਕਦੇ।

ਮੁੱਢਲੇ ਰਾਸ਼ਟਰਵਾਦੀ ਆਗੂਆਂ ਦੇ ਆਰਥਿਕ ਵਿਸ਼ਲੇਸ਼ਣ ਨੇ ਆਪਣੇ ਸਿਧਾਂਤਾਂ ਦੁਆਰਾ ਇਹ ਸਾਬਤ ਕਰ ਦਿੱਤਾ ਕਿ ਭਾਰਤੀ ਜਨਤਾ ਅਤੇ ਅੰਗ੍ਰੇਜ਼ੀ ਸਾਮਰਾਜਵਾਦ ਦੇ ਹਿੱਤਾਂ ਵਿਚ ਇਕ ਬੁਨਿਆਦੀ ਫ਼ਰਕ ਹੈ। ਅੰਗ੍ਰੇਜ਼ੀ ਬਸਤੀਵਾਦ ਦੀ ਭਰਪੂਰ ਆਲੋਚਨਾ ਸਾਡੇ ਮੁੱਢਲੇ ਆਗੂਆਂ, ਜਿਨ੍ਹਾਂ ਨੂੰ ਨਰਮ-ਪੰਥੀ ਕਿਹਾ ਜਾਂਦਾ ਹੈ, ਦਾ ਸਭ ਤੋਂ ਮਹੱਤਵਪੂਰਣ ਯੋਗਦਾਨ ਸੀ। ਅੰਗ੍ਰੇਜ਼ੀ ਸ਼ਾਸਨ ਦੀ ਇਸ ਨਵੀਂ ਸੂਝ ਨੂੰ ਪਹਿਲਾਂ ਕੇਵਲ ਪੜ੍ਹੇ ਲਿਖੇ ਲੋਕਾਂ ਤਕ ਪਹੁੰਚਾਇਆ ਗਿਆ। ਬਾਅਦ ਵਿਚ ਮਹਾਤਮਾ ਗਾਂਧੀ ਦੇ ਆਉਣ ਪਿਛੋਂ ਇਹ ਸੂਝ ਵਿਆਪਕ ਰੂਪ ਵਿਚ ਮਜ਼ਦੂਰਾਂ ਅਤੇ ਕਿਸਾਨਾਂ ਤਕ ਵੀ ਪਹੁੰਚ ਗਈ।

ਅੰਗ੍ਰੇਜ਼ੀ ਸਰਕਾਰ ਉੱਤੇ ਇਸ ਸੂਝ ਨੂੰ ਵਿਕਸਿਤ ਕਰਨ ਲਈ ਕਈ ਆਗੂਆਂ ਦਾ ਯੋਗਦਾਨ ਸੀ। ਇਨ੍ਹਾਂ ਵਿਚ ਪ੍ਰਮੁਖ ਸਨ— ਮਹਾਦੇਵ ਗੋਬਿੰਦ ਰਾਨਾਡੇ, ਰੋਮੇਸ਼ ਚੰਦਰ ਦੱਤ, ਜੀ. ਵੀ. ਜੋਸ਼ੀ, ਜੀ. ਸੁਬਰਾਮਣੀਅਮ ਐੱਯਰ ਅਤੇ ਪ੍ਰਤੀਸ਼ ਚੰਦਰ ਰੇ। ਪਰ ਜੋ ਨਾਂ ਇਸ ਗੱਲ ਨਾਲ ਵਿਸ਼ੇਸ਼ ਰੂਪ ਵਿਚ ਜੁੜਿਆ, ਉਸ ਸੀ ਦਾਦਾ ਭਾਈ ਨੈਰੋਜੀ ਦਾ। ਦਾਦਾ ਭਾਈ ਨੈਰੋਜੀ ਪਾਰਸੀ ਸਨ। ਉਹ ਬੰਬਈ ਵਿਚ ਗਣਿਤ ਦੇ ਅਧਿਆਪਕ ਸਨ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਰਾਸ਼ਟਰੀ ਅੰਦੋਲਨ ਦੀ ਸੇਵਾ ਵਿਚ ਲਗਾ ਦਿੱਤਾ ਸੀ। ਉਨ੍ਹਾਂ ਨੂੰ ਰਾਸ਼ਟਰੀ ਅੰਦੋਲਨ ਦਾ ਮੋਢੀ ਅਤੇ ਰਾਸ਼ਟਰ ਦਾ ਪਿਤਾਮਾ ਕਿਹਾ ਜਾਂਦਾ ਹੈ। 1860 ਤੋਂ 1917 ਈਸਵੀ ਵਿਚ ਆਪਣੇ ਅੰਤ ਕਾਲ ਤਕ ਰਾਤ ਦਿਨ ਉਨ੍ਹਾਂ ਨੇ ਭਾਰਤ ਦੀ ਗਰੀਬੀ ਅਤੇ 'ਦਿਲ-ਚੀਰਵੀਂ, ਬਦਨਸੀਬ ਅਤੇ ਸੋਗੀ' ਹਾਲਤ ਉਤੇ ਚਿੰਤਾ ਪ੍ਰਗਟ ਕੀਤੀ। ਉਨ੍ਹਾਂ ਨੇ ਭਾਵਪੂਰਣ ਤਰੀਕੇ ਨਾਲ ਆਪਣਾ ਦੁੱਖ ਜ਼ਾਹਿਰ ਕੀਤਾ, "ਹਿੰਦੁਤਸਾਨੀ ਕਮਜ਼ੋਰ ਹੈ ਅਤੇ ਮਰ ਰਿਹਾ ਹੈ, ਉਹ ਬਹੁਤ ਥੋੜ੍ਹੇ ਜਿਹੇ ਭੋਜਨ ਨਾਲ ਜਿਉਂਦਾ ਹੈ।" 1891 ਵਿਚ ਉਨ੍ਹਾਂ ਨੇ ਐਲਾਨ ਕੀਤਾ ਕਿ ਅੰਗ੍ਰੇਜ਼ੀ ਸਰਕਾਰ ਹੌਲੀ ਹੌਲੀ, ਪਰ ਨਿਸਚਿਤ ਰੂਪ ਨਾਲ ਭਾਰਤ ਨੂੰ ਨਸ਼ਟ ਕਰ ਰਹੀ ਹੈ।

ਅੰਗ੍ਰੇਜ਼ਾਂ ਦਾ ਇਹ ਦਾਅਵਾ ਸੀ ਕਿ ਉਨ੍ਹਾਂ ਨੇ ਭਾਰਤ ਵਿਚ ਕਾਨੂੰਨ ਅਤੇ ਸ਼ਾਂਤੀ ਕਾਇਮ ਕੀਤੀ ਸੀ। ਉਨ੍ਹਾਂ ਦੇ ਇਸ ਦਾਅਵੇ ਉਤੇ ਤਿੱਖੀ ਪ੍ਰਤਿਕ੍ਰਿਆ ਕਰਦਿਆਂ ਦਾਦਾ ਭਾਈ ਨੈਰੋਜੀ ਨੇ ਕਿਹਾ, "ਇਕ ਪੁਰਾਣੀ ਭਾਰਤੀ ਕਹਾਵਤ ਹੈ—ਪਿੱਠ ਤੇ ਭਾਵੇਂ ਲੱਤ ਮਾਰੋ ਪਰ ਪੇਟ ਉੱਤੇ ਨਹੀਂ।" ਸਥਾਨਕ ਰਾਜਿਆਂ ਅਧੀਨ ਲੋਕਾਂ ਦਾ ਪੇਟ ਸੁਰੱਖਿਅਤ ਹੈ, ਭਾਵੇਂ ਕਦੇ ਕਦਾਈਂ ਪਿੱਠ ਉਤੇ ਲੱਤ ਪੈ ਜਾਂਦੀ ਹੈ। ਪਰ ਅੰਗ੍ਰੇਜ਼ੀ ਹਕੂਮਤ ਵਿਚ ਆਦਮੀ ਦੀ ਪਿੱਠ ਸੁਰੱਖਿਅਤ ਹੈ, ਚਾਰੇ ਪਾਸੇ ਸ਼ਾਂਤੀ ਅਤੇ ਅਮਨ ਹੈ। ਉਸਦਾ ਸਾਰਾ ਧਨ ਖਿੱਚ ਲਿਆ ਜਾਂਦਾ ਹੈ—ਸ਼ਾਂਤੀ ਪੂਰਵਕ, ਅਦ੍ਰਿਸ਼ ਰੂਪ ਅਤੇ ਹੁਸ਼ਿਆਰੀ ਨਾਲ। ਉਹ ਸ਼ਾਂਤੀ ਨਾਲ ਤੜਫਦਾ ਹੈ, ਸ਼ਾਂਤੀ ਨਾਲ ਭੁੱਖਾ ਰਹਿੰਦਾ ਹੈ ਅਤੇ ਸ਼ਾਂਤੀ ਨਾਲ ਹੀ ਮਰ ਜਾਂਦਾ ਹੈ। ਇਹ ਸਭ ਪੂਰੇ ਕਾਨੂੰਨੀ ਤਰੀਕੇ ਨਾਲ ਹੁੰਦਾ ਹੈ।"

ਰਾਸ਼ਟਰਵਾਦੀ ਆਗੂਆਂ ਨੇ ਨਾ ਸਿਰਫ ਅੰਗ੍ਰੇਜ਼ੀ ਸਰਕਾਰ ਦੀ ਆਲੋਚਨਾ ਕੀਤੀ ਸਗੋਂ ਲੋਕਾਂ ਦੇ ਸਾਹਮਣੇ ਕਾਰਜ-ਕ੍ਰਮ ਦਾ ਇਕ ਬਦਲ ਵੀ ਰਖਿਆ। ਉਨ੍ਹਾਂ ਅਨੁਸਾਰ ਭਾਰਤ ਦੀ ਗਰੀਬੀ ਦਾ ਹੱਲ ਆਧੁਨਿਕ ਵਿਗਿਆਨ ਅਤੇ ਤਕਨੀਕ ਉੱਤੇ ਆਧਾਰਿਤ ਖੇਤੀ ਦੇ ਵਿਕਾਸ ਅਤੇ ਉਦਯੋਗੀਕਰਣ ਵਿਚ ਸੀ। ਆਧੁਨਿਕ ਉਦਯੋਗ ਅਤੇ ਖੇਤੀ ਨਾ ਸਿਰਫ਼ ਆਰਥਿਕ ਵਿਕਾਸ ਅਤੇ ਪੂਰਣਤਾ ਲਈ ਜ਼ਰੂਰੀ ਸਨ ਸਗੋਂ ਜੀ. ਵੀ. ਜੋਸ਼ੀ ਅਨੁਸਾਰ, "ਉਹ ਇਕ ਚੰਗੇ ਜੀਵਨ ਅਤੇ ਸਭਿਅਤਾ ਦੀ ਉੱਚੀ ਪੱਧਰ ਦਾ ਵੀ ਪਰਿਚੈ ਦਿੰਦੇ ਹਨ।"

ਸਾਡੇ ਰਾਸ਼ਟਰਵਾਦੀ ਨੇਤਾ ਭਾਰਤ ਨੂੰ ਇਕ ਲੋਕਤੰਤਰਿਕ ਸਮਾਜ ਅਤੇ ਇਕ ਲੋਕਤੰਤਰਿਕ ਰਾਜਨੀਤਕ ਵਿਵਸਥਾ ਬਣਾਉਣ ਦੇ ਸੰਕਲਪ ਲਈ ਦ੍ਰਿੜ੍ਹ ਹਨ। ਉਹ ਜਾਣਦੇ ਸਨ ਕਿ ਲੋਕਤੰਤਰ ਦਾ ਵਿਚਾਰ ਭਾਰਤ ਲਈ ਨਵਾਂ ਹੈ। ਇਸ ਲਈ ਉਨ੍ਹਾਂ ਨੇ ਲੋਕਤੰਤਰ ਨੂੰ ਇਕ ਬੂਟੇ ਵਾਂਗ ਮੰਨ ਕੇ ਭਾਰਤ ਦੀ ਮਿੱਟੀ ਵਿਚ ਉਸ ਨੂੰ ਲਾਇਆ। ਉਨ੍ਹਾਂ ਦੀ ਰਾਜਨੀਤੀ ਲੋਕ-ਸ਼ਕਤੀ ਜਾਂ ਜਨਸੱਤਾ ਉੱਤੇ ਆਧਾਰਿਤ ਸੀ। ਦਾਦਾ ਭਾਈ ਨੈਰੋਜੀ ਨੇ ਕਿਹਾ, "ਲੋਕਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਜਨਤਾ ਰਾਜੇ ਨੂੰ ਬਣਾਉਂਦੀ ਹੈ ਨਾ ਕਿ ਰਾਜਾ ਜਨਤਾ ਨੂੰ।" ਸ਼ੁਰੂ ਤੋਂ ਹੀ ਕਾਂਗਰਸ ਦੀ ਸਿਰਜਨਾ ਲੋਕਤੰਤਰਿਕ ਢੰਗ ਨਾਲ ਕੀਤੀ ਗਈ। ਇਸ ਦੀਆਂ ਗਤੀਵਿਧੀਆਂ ਇਕ ਸੰਸਦ ਵਾਂਗ ਹੁੰਦੀਆਂ ਸਨ।

ਪ੍ਰਸਤਾਵਾਂ ਉਤੇ ਖੁਲ੍ਹੀ ਚਰਚਾ ਹੁੰਦੀ ਅਤੇ ਫਿਰ ਬਹੁਮਤ ਦੇ ਆਧਾਰ 'ਤੇ ਮਤੇ ਪਾਸ ਕੀਤੇ ਜਾਂਦੇ। ਇਹ ਕਹਿਣਾ ਠੀਕ ਹੋਵੇਗਾ ਕਿ ਭਾਰਤ ਵਿਚ ਸੰਸਦੀ ਪ੍ਰਣਾਲੀ ਅਤੇ ਲੋਕਤੰਤਰ ਦੀਆਂ ਜੜ੍ਹਾਂ ਅੰਗ੍ਰੇਜ਼ੀ ਸਰਕਾਰ ਨੇ ਨਹੀਂ ਸਗੋਂ ਰਾਸ਼ਟਰੀ ਅੰਦੋਲਨ ਨੇ ਕਾਇਮ ਕੀਤੀਆਂ।

ਮੁੱਢਲੇ ਰਾਸ਼ਟਰਵਾਦੀ ਆਗੂਆਂ ਨੇ ਜਨਤਾ ਦੇ ਬੁਨਿਆਦੀ ਅਧਿਕਾਰਾਂ ਦੇ ਮਹੱਤਵ ਨੂੰ ਚੰਗੀ ਤਰ੍ਹਾਂ ਸਮਝਿਆ, ਜਿਵੇਂ ਵਿਚਾਰ ਪ੍ਰਗਟ ਕਰਨ ਦਾ ਅਧਿਕਾਰ, ਲਿਖਣ ਦਾ ਅਧਿਕਾਰ ਅਤੇ ਸੰਗਠਨ ਬਣਾਉਣ ਦਾ ਅਧਿਕਾਰ। ਉਨ੍ਹਾਂ ਨੇ ਅੰਗ੍ਰੇਜ਼ੀ ਸਰਕਾਰ ਰਾਹੀਂ ਇਨ੍ਹਾਂ ਬੁਨਿਆਦੀ ਅਧਿਕਾਰਾਂ ਨੂੰ ਦਬਾਉਣ ਦੇ ਹਰ ਯਤਨ ਦਾ ਵਿਰੋਧ ਕੀਤਾ। ਅੱਗੇ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਬੁਨਿਆਦੀ ਅਧਿਕਾਰਾਂ ਦੀ ਲੜਾਈ ਆਜ਼ਾਦੀ ਦੀ ਲੜਾਈ ਦਾ ਇਕ ਅਨਿੱਖੜਵਾਂ ਅੰਗ ਬਣ ਗਈ।

ਖ਼ਾਸ ਕਰਕੇ ਪ੍ਰੈੱਸ ਦੀ ਆਜ਼ਾਦੀ ਰਾਸ਼ਟਰੀ ਅੰਦੋਲਨ ਦਾ ਇਕ ਮਹੱਤਵਪੂਰਣ ਹਿੱਸਾ ਸੀ। 1919 ਈਸਵੀ ਤੋਂ ਬਾਅਦ ਜਦੋਂ ਰਾਸ਼ਟਰੀ ਅੰਦੋਲਨ ਨੇ ਇਕ ਵਿਸ਼ਾਲ ਜਨ-ਅੰਦੋਲਨ ਦਾ ਰੂਪ ਧਾਰ ਲਿਆ ਤਾਂ ਜਨ-ਸਭਾਵਾਂ, ਜਲੂਸਾਂ ਅਤੇ ਵਿਖਾਵਿਆਂ ਨੇ ਅੰਦੋਲਨ ਵਿਚ ਮੁੱਖ ਭੂਮਿਕਾ ਨਿਭਾਈ। ਪਰ 1919 ਈਸਵੀ ਤੋਂ ਪਹਿਲਾਂ ਅਖ਼ਬਾਰਾਂ ਹੀ ਰਾਜਨੀਤਕ ਸੰਘਰਸ਼ ਦੇ ਪ੍ਰਚਾਰ ਦਾ ਮੁੱਖ ਸਾਧਨ ਹੁੰਦੀਆਂ ਸਨ। ਕਾਂਗਰਸ ਦੀਆਂ ਗਤੀਵਿਧੀਆਂ ਅਤੇ ਮਤੇ ਵੀ ਲੋਕਾਂ ਤਕ ਅਖ਼ਬਾਰਾਂ ਰਾਹੀਂ ਹੀ ਪਹੁੰਚਦੇ ਸਨ। ਅਖ਼ਬਾਰਾਂ ਦੇਸ਼ ਦੇ ਕੋਨੇ ਕੋਨੇ ਵਿਚ ਪਹੁੰਚਦੀਆਂ ਅਤੇ ਉਥੇ ਸਭ ਲੋਕਾਂ ਦੁਆਰਾ ਪੜ੍ਹੀਆਂ ਜਾਂਦੀਆਂ। ਇਨ੍ਹਾਂ ਅਖ਼ਬਾਰਾਂ ਨੇ ਅੰਗ੍ਰੇਜ਼ੀ ਸਰਕਾਰ ਦੇ ਵਿਰੋਧੀ ਦੀ ਭੂਮਿਕਾ ਵੀ ਨਿਭਾਈ।

ਮੁੱਢਲੇ ਰਾਸ਼ਟਰਵਾਦੀ ਆਗੂਆਂ ਦੁਆਰਾ ਪ੍ਰੈੱਸ ਦੀ ਆਜ਼ਾਦੀ ਦੀ ਲੜਾਈ ਦੀ ਸਭ ਤੋਂ ਉੱਤਮ ਮਿਸਾਲ ਸੀ ਪ੍ਰਸਿੱਧ ਰਾਸ਼ਟਰਵਾਦੀ ਨੇਤਾ ਬਾਲ ਗੰਗਾਧਰ ਤਿਲਕ ਉੱਤੇ ਅੰਗ੍ਰੇਜ਼ੀ ਸਰਕਾਰ ਵਲੋਂ ਚਲਾਇਆ ਗਿਆ ਮੁਕੱਦਮਾ। ਇਹ ਮੁਕੱਦਮਾ ਉਨ੍ਹਾਂ ਦੇ ਮਰਾਠੀ ਅਖ਼ਬਾਰ 'ਕੇਸਰੀ' ਵਿਚ ਛਪੇ ਉਨ੍ਹਾਂ ਦੇ ਲੇਖਾਂ ਉੱਤੇ ਚਲਾਇਆ ਗਿਆ ਸੀ। ਉਨ੍ਹਾਂ ਉੱਤੇ ਇਲਜ਼ਾਮ ਸੀ ਕਿ ਉਨ੍ਹਾਂ ਨੇ ਲੇਖਾਂ ਅਤੇ ਭਾਸ਼ਣਾਂ ਰਾਹੀਂ ਲੋਕਾਂ ਨੂੰ ਸਰਕਾਰ ਦੇ ਵਿਰੁੱਧ ਭੜਕਾਇਆ ਹੈ। 1897 ਈਸਵੀ ਵਿਚ ਉਨ੍ਹਾਂ ਨੂੰ 18 ਮਹੀਨੇ ਦੀ ਸਖ਼ਤ ਸਜ਼ਾ ਸੁਣਾਈ ਗਈ। ਇਹ ਲੋਕਮਾਨਯ

ਤਿਲਕ ਦੇ ਬੁਨਿਆਦੀ ਅਧਿਕਾਰਾਂ ਦਾ ਕਤਲ ਸੀ। ਸਾਰੇ ਦੇਸ਼ ਨੇ ਇਸਦਾ ਡੱਟ ਕੇ ਵਿਰੋਧ ਕੀਤਾ। ਤਿਲਕ, ਜੋ ਉਦੋਂ ਤਕ ਸਿਰਫ ਮਹਾਂਰਾਸ਼ਟਰ ਦੇ ਹੀ ਵੱਡੇ ਨੇਤਾ ਮੰਨੇ ਜਾਂਦੇ ਸਨ, ਹੁਣ ਸਾਰੇ ਦੇਸ਼ ਵਿਚ ਹਰਮਨਪਿਆਰੇ ਹੋ ਗਏ। ਲੋਕਾਂ ਨੇ ਉਨ੍ਹਾਂ ਨੂੰ 'ਲੋਕਮਾਨਯ' ਦੀ ਪਦਵੀ ਨਾਲ ਸੁਸ਼ੋਭਿਤ ਕੀਤਾ। ਇਸ ਤੋਂ ਬਾਅਦ ਉਹ ਲੋਕਮਾਨਯ ਤਿਲਕ ਦੇ ਨਾਂ ਨਾਲ ਹੀ ਜਾਣੇ ਜਾਣ ਲੱਗੇ।

ਪ੍ਰਸ਼ਾਸਨ ਵਿਚ ਅਤੇ ਕਾਨੂੰਨ ਬਣਾਉਣ ਵਿਚ ਭਾਰਤੀਆਂ ਦੀ ਸਾਡੇ ਰਾਸ਼ਟਰਵਾਦੀ ਆਗੂਆਂ ਨੇ ਜ਼ਿਆਦਾ ਹਿੱਸੇਦਾਰੀ ਦੀ ਮੰਗ ਕੀਤੀ। ਉਨ੍ਹਾਂ ਨੇ ਭਾਰਤੀਆਂ ਦੀ ਇਸ ਹਿੱਸੇਦਾਰੀ ਦੀ ਅਣਹੋਂਦ ਵਿਚ ਕਿਸੇ ਵੀ ਕਿਸਮ ਦੇ ਟੈਕਸ ਨੂੰ ਲਾਗੂ ਕਰਨ ਦਾ ਵਿਰੋਧ ਕੀਤਾ।

ਹੌਲੀ ਹੌਲੀ ਉਨ੍ਹਾਂ ਨੇ ਸਵਰਾਜ ਦੀ ਮੰਗ ਰੱਖੀ। ਸਵਰਾਜ ਦੀ ਇਸ ਮੰਗ ਨੂੰ ਗੋਪਾਲ ਕ੍ਰਿਸ਼ਨ ਗੋਖਲੇ ਨੇ ਦਸੰਬਰ 1905 ਈਸਵੀ ਵਿਚ ਕਾਂਗਰਸ ਦੇ ਆਪਣੇ ਭਾਸ਼ਣ ਵਿਚ ਉਠਾਇਆ। ਦਾਦਾ ਭਾਈ ਨੈਰੋਜੀ ਨੇ ਇਸ ਗੱਲ ਨੂੰ ਹੋਰ ਵੀ ਮਜ਼ਬੂਤੀ ਨਾਲ ਪੇਸ਼ ਕੀਤਾ। 1905 ਈਸਵੀ ਵਿਚ ਕਾਂਗਰਸ ਨੂੰ ਭੇਜੇ ਗਏ ਆਪਣੇ ਸੰਦੇਸ਼ ਵਿਚ ਉਨ੍ਹਾਂ ਨੇ ਕਿਹਾ, "ਭਾਰਤ ਦੀਆਂ ਸਮੱਸਿਆਵਾਂ ਅਤੇ ਦੁੱਖਾਂ ਦਾ ਇਕੋ ਇਕ ਇਲਾਜ ਸਵਰਾਜ ਹੀ ਹੈ।" 1906 ਈਸਵੀ ਵਿਚ ਕਾਂਗਰਸ ਦੇ ਪ੍ਰਧਾਨ ਦੀ ਹੈਸੀਅਤ ਵਿਚ ਉਨ੍ਹਾਂ ਨੇ ਰਸਮੀ ਤੌਰ ਤੇ ਸਵਰਾਜ ਨੂੰ ਰਾਸ਼ਟਰੀ ਅੰਦੋਲਨ ਦੇ ਟੀਚੇ ਵਜੋਂ ਐਲਾਨ ਕੀਤਾ। ਸਵਰਾਜ ਬਾਰੇ ਉਨ੍ਹਾਂ ਦੀ ਪਰਿਭਾਸ਼ਾ ਸੀ ਜਨਤਾ ਦੀ ਆਪਣੀ ਸਰਕਾਰ, ਜਿਹੋ ਜਿਹੀ ਬ੍ਰਿਟੇਨ ਵਿਚ ਹੈ।

ਮੁੱਢਲੇ ਰਾਸ਼ਟਰਵਾਦੀ ਨੇਤਾ ਇਕ ਧਰਮ-ਨਿਰਪੇਖ ਰਾਸ਼ਟਰ ਦੇ ਨਿਰਮਾਣ ਦੇ ਸੰਕਲਪ ਲਈ ਵੀ ਦ੍ਰਿੜ੍ਹ ਸਨ। ਕਾਂਗਰਸ ਨੇ ਸ਼ੁਰੂ ਤੋਂ ਹੀ ਧਰਮ-ਨਿਰਪੇਖਤਾ ਨੂੰ ਆਪਣਾ ਸਿੱਧਾਂਤ ਬਣਾਇਆ। ਸਾਰਿਆਂ ਧਰਮਾਂ ਦੇ ਲੋਕ ਇਸ ਵਿਚ ਸ਼ਾਮਲ ਹਨ। ਰਾਸ਼ਟਰੀ ਅੰਦੋਲਨ ਨੇ ਸ਼ੁਰੂ ਤੋਂ ਹੀ ਬਰਾਬਰੀ ਅਤੇ ਸਮਾਜਿਕ ਨਿਆਂ ਨੂੰ ਸੁਤੰਤਰ ਭਾਰਤ ਦੇ ਨੀਂਹ-ਪੱਥਰ ਵਜੋਂ ਪ੍ਰਵਾਨ ਕੀਤਾ। ਉਨ੍ਹਾਂ ਨੂੰ ਇਹ ਅਹਿਸਾਸ ਸੀ ਕਿ ਰਾਸ਼ਟਰੀ ਏਕਤਾ ਪ੍ਰਾਪਤ ਕੀਤੇ ਬਿਨਾਂ ਵਿਦੇਸ਼ੀ ਸ਼ਾਸਨ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਨਾਲੇ ਇਹ ਵੀ ਕਿ ਵਿਦੇਸ਼ੀ ਹਕੂਮਤ ਦੇ ਵਿਰੁੱਧ ਸਮੂਹਿਕ

ਸੰਘਰਸ਼ ਨਾਲ ਹੀ ਰਾਸ਼ਟਰੀ ਭਾਵਨਾ ਦਾ ਵਿਕਾਸ ਹੋਵੇਗਾ।

ਮੁੱਢਲੇ ਦੌਰ ਵਿਚ ਰਾਸ਼ਟਰੀ ਅੰਦੋਲਨ ਦੀ ਇਕ ਵੱਡੀ ਕਮਜ਼ੋਰੀ ਇਹ ਸੀ ਕਿ ਇਸਦਾ ਸਮਾਜਿਕ ਆਧਾਰ ਬਹੁਤ ਹੀ ਸੀਮਿਤ ਸੀ। ਇਸਦਾ ਪ੍ਰਭਾਵ ਖੇਤਰ ਮਜ਼ਦੂਰਾਂ ਅਤੇ ਕਿਸਾਨਾਂ ਤੋਂ ਬਹੁਤ ਦੂਰ, ਕੇਵਲ ਮੱਧ ਵਰਗ ਤਕ ਹੀ ਸੀਮਿਤ ਸੀ। ਪਰ ਇਸ ਤੋਂ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਉਸ ਵੇਲੇ ਰਾਸ਼ਟਰੀ ਅੰਦੋਲਨ ਨੇ ਜਨਤਾ ਦੇ ਹਿੱਤਾਂ ਨੂੰ ਪਹਿਲ ਨਹੀਂ ਦਿੱਤੀ। ਰਾਸ਼ਟਰੀ ਅੰਦੋਲਨ ਦੇ ਕਾਰਜ-ਕ੍ਰਮ ਅਤੇ ਨੀਤੀਆਂ ਸਿਰਫ਼ ਮੱਧ ਵਰਗ ਤਕ ਹੀ ਸੀਮਿਤ ਨਹੀਂ ਸਨ, ਸਗੋਂ ਉਨ੍ਹਾਂ ਨੇ ਭਾਰਤੀ ਸਮਾਜ ਦੇ ਸਾਰੇ ਵਰਗਾਂ ਦੀ ਪ੍ਰਤਿਨਿਧਤਾ ਕੀਤੀ।

ਅੰਗ੍ਰੇਜ਼ੀ ਹੁਕਮਰਾਨਾਂ ਨੇ ਸ਼ੁਰੂ ਤੋਂ ਹੀ ਰਾਸ਼ਟਰੀ ਅੰਦੋਲਨ ਪ੍ਰਤੀ ਵਿਰੋਧ ਵਾਲਾ ਰਵੱਈਆ ਅਪਣਾਇਆ। ਉਨ੍ਹਾਂ ਨੇ ਰਾਸ਼ਟਰਵਾਦੀ ਆਗੂਆਂ ਨੂੰ ਵਿਸ਼ਵਾਸਘਾਤੀ ਅਤੇ ਦੇਸ਼ਧ੍ਰੋਹੀ ਕਿਹਾ। ਉਨ੍ਹਾਂ ਨੇ ਕਾਂਗਰਸ, ਇਸਦੇ ਆਗੂਆਂ ਅਤੇ ਰਾਸ਼ਟਰਵਾਦੀ ਅਖ਼ਬਾਰਾਂ ਦੀ ਭਰਪੂਰ ਆਲੋਚਨਾ ਕੀਤੀ। ਉਨ੍ਹਾਂ ਅਨੁਸਾਰ ਕਾਂਗਰਸ "ਇਕ ਮਾਮੂਲੀ ਘਟ ਗਿਣਤੀ ਵਾਲੇ ਲੋਕਾਂ ਦਾ ਹੀ ਸੰਗਠਨ ਹੈ।" 1888 ਈਸਵੀ ਵਿਚ ਉਨ੍ਹਾਂ ਨੇ ਐਲਾਨ ਕੀਤਾ ਕਿ ਅੰਗ੍ਰੇਜ਼ੀ ਸਰਕਾਰ, "ਕਾਂਗਰਸ ਨੂੰ ਬਣੇ ਰਹਿਣ ਦੀ ਆਗਿਆ ਨਹੀਂ ਦੇ ਸਕਦੀ।" 1890 ਈਸਵੀ ਵਿਚ ਵਾਇਸਰਾਏ ਲਾਰਡ ਕਰਜ਼ਨ ਨੇ ਕਿਹਾ, "ਕਾਂਗਰਸ ਲੜਖੜਾਉਂਦੀ ਹੋਈ ਆਪਣੇ ਵਿਨਾਸ਼ ਵਲ ਵਧ ਰਹੀ ਹੈ ਅਤੇ ਮੇਰੀ ਤੀਬਰ ਇੱਛਾ ਹੈ ਕਿ ਕਾਂਗਰਸ ਦੀ ਸ਼ਾਂਤੀਪੂਰਣ ਮੌਤ ਹੋਣ ਵਿਚ ਪੂਰੀ ਤਰ੍ਹਾਂ ਸਹਾਇਤਾ ਕਰਾਂ।" 1903 ਈਸਵੀ ਵਿਚ ਉਸ ਨੇ ਲਿਖਿਆ, "ਜਦ ਤੋਂ ਮੈਂ ਭਾਰਤ ਆਇਆ ਹਾਂ, ਮੇਰੀ ਕੋਸ਼ਿਸ਼ ਰਹੀ ਹੈ ਕਿ ਕਾਂਗਰਸ ਨੂੰ ਪੂਰੀ ਤਰ੍ਹਾਂ ਨਪੁੰਸਕ ਬਣਾ ਦਿਆਂ।" 1904 ਈਸਵੀ ਵਿਚ ਲਾਡਰ ਕਰਜ਼ਨ ਨੇ ਕਾਂਗਰਸ ਦੇ ਪ੍ਰਧਾਨ ਅਤੇ ਪ੍ਰਤਿਨਿਧੀ ਮੰਡਲ ਨੂੰ ਮਿਲਣ ਤੋਂ ਨਾਂਹ ਕਰ ਦਿੱਤੀ।

ਅੰਗ੍ਰੇਜ਼ੀ ਸਰਕਾਰ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨਾਲ ਵੀ ਰਾਸ਼ਟਰੀ ਅੰਦੋਲਨ ਨਾਲ ਨਿਪਟਣ ਦੀ ਕੋਸ਼ਿਸ਼ ਕੀਤੀ। ਇਸ ਨੀਤੀ ਦਾ ਮਤਲਬ ਸੀ ਧਰਮ, ਜਾਤੀ, ਖੇਤਰ ਅਤੇ ਵਰਗ ਦੇ ਆਧਾਰ 'ਤੇ ਭਾਰਤੀਆਂ ਨੂੰ ਇਕ ਦੂਜੇ ਤੋਂ ਵੱਖ ਕਰਨਾ। ਸ਼ੁਰੂ ਵਿਚ ਅੰਗ੍ਰੇਜ਼ੀ ਸਰਕਾਰ ਨੇ ਇਹ ਦਲੀਲ ਦਿੱਤੀ ਕਿ ਲੋਕਤੰਤਰ ਦੀ ਮੰਗ

ਉੱਚੇ ਵਰਗਾਂ ਦੇ ਖਿਲਾਫ਼ ਹੈ ਅਤੇ ਇਸ ਤਰੀਕੇ ਨਾਲ ਅੰਗ੍ਰੇਜ਼ੀ ਸਰਕਾਰ ਨੇ ਵੱਡੇ ਜ਼ਿਮੀਦਾਰਾਂ ਨੂੰ ਰਾਸ਼ਟਰਵਾਦੀ ਮੰਗਾਂ ਦੇ ਖ਼ਿਲਾਫ਼ ਭੜਕਾਇਆ। ਜਦ ਉਹ ਆਪਣੀ ਇਸ ਚਾਲ ਵਿਚ ਸਫਲ ਨਾ ਹੋਵੇ ਤਾਂ ਉਨ੍ਹਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕ ਦੂਜੇ ਤੋਂ ਵੱਖਰਾ ਕਰਨ ਦੀ ਕੋਸ਼ਿਸ਼ ਕੀਤੀ।

ਅੰਗ੍ਰੇਜ਼ੀ ਸਰਕਾਰ ਨੇ ਵੱਧਦੀ ਹੋਈ ਲੋਕ ਰਾਏ ਨੂੰ ਦਬਾਉਣ ਦਾ ਵੀ ਯਤਨ ਕੀਤਾ। ਬੋਲਣ ਅਤੇ ਪ੍ਰੈੱਸ ਦੀ ਆਜ਼ਾਦੀ ਉੱਤੇ ਰੋਕ ਲਗਾਉਣ ਲਈ ਸਰਕਾਰ ਨੇ ਨਵੇਂ ਕਾਨੂੰਨ ਬਣਾਏ ਅਤੇ ਪੁਲਿਸ ਨੂੰ ਕਾਫੀ ਅਧਿਕਾਰ ਦਿੱਤੇ। 1897 ਈਸਵੀ ਵਿਚ ਸਰਕਾਰ ਨੇ ਲੋਕਮਾਨਯ ਤਿਲਕ ਅਤੇ ਕਈ ਹੋਰ ਸੰਪਾਦਕਾਂ ਨੂੰ ਗ੍ਰਿਫਤਾਰ ਕੀਤਾ ਅਤੇ ਨਾਥ ਭਰਾਵਾਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। 1898 ਈਸਵੀ ਵਿਚ ਅੰਗ੍ਰੇਜ਼ੀ ਸਰਕਾਰ ਦੇ ਕਿਸੇ ਵੀ ਤਰ੍ਹਾਂ ਦੇ ਅਪਮਾਨ ਨੂੰ ਕਾਨੂੰਨੀ ਅਪਰਾਧ ਐਲਾਨਿਆ ਗਿਆ। ਅੰਗ੍ਰੇਜ਼ਾਂ ਦੇ ਖ਼ਿਲਾਫ਼ ਨਫ਼ਰਤ ਫੈਲਾਉਣ ਉੱਤੇ ਪਾਬੰਦੀ ਲਗਾ ਦਿੱਤੀ ਗਈ। ਭਾਰਤੀ ਜਨਤਾ ਨੂੰ ਡਰਾਉਣ ਦੀ ਵੀ ਕੋਸ਼ਿਸ਼ ਕੀਤੀ ਗਈ। 1890 ਈਸਵੀ ਵਿਚ ਵਾਇਸਰਾਏ ਲਾਰਡ ਐਲਗਿਨ ਨੇ ਐਲਾਨ ਕੀਤਾ, "ਭਾਰਤ ਨੂੰ ਤਲਵਾਰ ਦੇ ਜ਼ੋਰ 'ਤੇ ਜਿੱਤਿਆ ਗਿਆ ਸੀ ਅਤੇ ਤਲਵਾਰ ਦੇ ਜ਼ੋਰ 'ਤੇ ਹੀ ਭਾਰਤ ਉੱਤੇ ਕਾਬੂ ਰੱਖਿਆ ਜਾਵੇਗਾ।"

## 3

1905 ਈਸਵੀ ਤੋਂ ਬਾਅਦ ਭਾਰਤੀ ਰਾਸ਼ਟਰੀ ਅੰਦੋਲਨ ਇਕ ਨਵੇਂ ਦੌਰ ਵਿਚ ਦਾਖ਼ਲ ਹੋਇਆ। ਇਸਦੀ ਅਗਵਾਈ ਦੀ ਵਾਗਡੋਰ ਨਵੇਂ ਰਾਸ਼ਟਰਵਾਦੀ ਆਗੂਆਂ ਨੇ ਸੰਭਾਲੀ। ਮੁੱਢਲੇ ਰਾਸ਼ਟਰਵਾਦੀ ਨੇਤਾ ਨਰਮ ਦਲ ਦੇ ਨਾਂ ਨਾਲ ਜਾਣੇ ਜਾਂਦੇ ਸਨ। ਅਗਵਾਈ ਕਰਨ ਵਾਲੇ ਨਵੇਂ ਦਲ ਨੂੰ ਗਰਮ ਦਲ ਦੇ ਨਾਂ ਨਾਲ ਜਾਣਿਆ ਗਿਆ।

1. 19ਵੀਂ ਸਦੀ ਦੇ ਅੰਤ ਤਕ ਰਾਸ਼ਟਰਵਾਦੀ ਸਰੂਪ ਵਿਚ ਕਾਫ਼ੀ

ਤੇਜ਼ੀ ਆ ਗਈ ਸੀ। ਭਾਰਤੀਆਂ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਜਦੋਂ ਤਕ ਅੰਗ੍ਰੇਜ਼ੀ ਸਰਕਾਰ ਦੀ ਥਾਂ ਤੇ ਭਾਰਤੀ ਸਰਕਾਰ ਨਹੀਂ ਆ ਜਾਂਦੀ, ਭਾਰਤ ਦੀ ਤਰੱਕੀ ਸੰਭਵ ਨਹੀਂ।

ਪਰ ਅੰਗ੍ਰੇਜ਼ੀ ਸਰਕਾਰ ਨੇ ਐਲਾਨ ਕੀਤਾ ਕਿ ਭਾਰਤੀ ਲੋਕ ਆਪਣੇ ਦੇਸ਼ ਦੀ ਹਕੂਮਤ ਚਲਾਉਣ ਦੇ ਯੋਗ ਨਹੀਂ ਹਨ ਅਤੇ ਲੋਕਤੰਤਰ ਅਤੇ ਸਵਰਾਜ ਦੇ ਲਈ ਅਯੋਗ ਹਨ। ਇਸ ਲਈ ਉਨ੍ਹਾਂ ਅਨੁਸਾਰ ਭਾਰਤ ਦਾ ਸ਼ਾਸਨ ਚਲਾਉਣ ਲਈ ਅੰਗ੍ਰੇਜ਼ਾਂ ਦਾ ਇਥੇ ਹੋਣਾ ਜ਼ਰੂਰੀ ਹੈ। ਇਸ ਨਵੀਂ ਸੋਚ ਤਹਿਤ ਅੰਗ੍ਰੇਜ਼ੀ ਸਰਕਾਰ ਨੇ ਜੋ ਥੋੜ੍ਹੇ ਬਹੁਤ ਅਧਿਕਾਰ ਭਾਰਤੀਆਂ ਕੋਲ ਸਨ, ਉਹ ਵੀ ਖੋਹ ਲਏ। ਅੰਗ੍ਰੇਜ਼ੀ ਸਰਕਾਰ ਨੇ ਨਰਮ-ਪੰਥੀ ਰਾਸ਼ਟਰਵਾਦੀਆਂ ਦੀਆ ਲਗਭਗ ਸਾਰੀਆਂ ਮੰਗਾਂ ਨੂੰ ਠੁਕਰਾ ਦਿੱਤਾ। ਇਸ ਨਾਲ ਭਾਰਤੀ ਨੇਤਾ, ਖ਼ਾਸ ਤੌਰ ਤੇ ਜੁਆਨ ਪੀੜ੍ਹੀ ਦੇ ਲੋਕ ਬਹੁਤ ਨਿਰਾਸ਼ ਹੋਏ।

ਸਮਾਜਿਕ ਅਤੇ ਆਰਥਿਕ ਖੇਤਰ ਵਿਚ ਹੋਣ ਵਾਲੀਆਂ ਤਬਦੀਲੀਆਂ ਨੇ ਵੀ ਨਵੀਂ ਰਾਸ਼ਟਰਵਾਦੀ ਸੋਚ ਨੂੰ ਬਲ ਦਿੱਤਾ। 19ਵੀਂ ਸਦੀ ਦੇ ਅੰਤ ਤਕ ਭਾਰਤੀ ਅਰਥ ਵਿਵਸਥਾ ਦਾ ਬਸਤੀਵਾਦੀ ਸ਼ੋਸ਼ਣ ਆਪਣੇ ਸਿਖਰ ਤਕ ਪਹੁੰਚ ਗਿਆ ਸੀ। ਇਸ ਗ਼ਰੀਬੀ ਅਤੇ ਆਰਥਿਕ ਅਨਿਸਚਿਤਤਾ ਕਾਰਣ 1897 ਅਤੇ 1900 ਈਸਵੀ ਦੇ ਵਿਚਾਲੇ ਪਏ ਕਾਲਾਂ ਵਿਚ ਲਗਭਗ 70 ਲੱਖ ਲੋਕਾਂ ਦੀ ਮੌਤ ਹੋ ਗਈ।

ਆਰਥਿਕ ਕਾਰਣਾਂ ਤੋਂ ਇਲਾਵਾ ਕੁਝ ਅੰਤਰ-ਰਾਸ਼ਟਰੀ ਘਟਨਾਵਾਂ ਨੇ ਵੀ ਗਰਮ-ਪੰਥੀ ਅਤਿਵਾਦੀ ਰਾਸ਼ਟਰਵਾਦ ਦੇ ਵਿਕਾਸ ਵਿਚ ਯੋਗਦਾਨ ਦਿੱਤਾ। ਵਿਦੇਸ਼ਾਂ ਵਿਚ ਹੋ ਰਹੇ ਕ੍ਰਾਂਤੀਕਾਰੀ ਅੰਦੋਲਨਾਂ ਤੋਂ ਇਕ ਗੱਲ ਸਪਸ਼ਟ ਹੋ ਗਈ ਕਿ ਵਿਦੇਸ਼ੀ ਸ਼ਾਸਨ ਕਿੰਨਾ ਵੀ ਸ਼ਕਤੀਸ਼ਾਲੀ ਕਿਉਂ ਨਾ ਹੋਵੇ, ਏਕਤਾ, ਸੰਘਰਸ਼ ਅਤੇ ਕੁਰਬਾਨੀਆਂ ਰਾਹੀਂ ਉਸ ਨੂੰ ਹਰਾਇਆ ਜਾ ਸਕਦਾ ਹੈ।

2. ਕੁਝ ਅਤਿਵਾਦੀ ਰਾਸ਼ਟਰਵਾਦੀਆਂ ਦਾ ਇਕ ਦਲ 19ਵੀਂ ਸਦੀ ਵਿਚ ਵੀ ਮੌਜੂਦ ਸੀ। ਇਨ੍ਹਾਂ ਵਿਚੋਂ ਸਭ ਤੋਂ ਪ੍ਰਮੁਖ ਸਨ ਲੋਕਮਾਨਯ ਤਿਲਕ। ਉਨ੍ਹਾਂ ਨੇ ਆਪਣਾ ਪੂਰਾ ਜੀਵਨ ਸੁਤੰਤਰਤਾ ਸੰਗ੍ਰਾਮ ਵਿਚ ਲਗਾ ਦਿੱਤਾ। 1897 ਈਸਵੀ ਵਿਚ ਜਦੋਂ ਉਨ੍ਹਾਂ ਉੱਤੇ ਦੇਸ਼ਧ੍ਰੋਹ ਦਾ ਮੁਕੱਦਮਾ ਚਲਾਇਆ ਗਿਆ ਤਾਂ ਉਨ੍ਹਾਂ ਨੇ ਆਪਣੇ ਲੇਖਾਂ ਲਈ

ਅੰਗ੍ਰੇਜ਼ੀ ਸਰਕਾਰ ਤੋਂ ਮਾਫ਼ੀ ਮੰਗਣੋਂ ਸਾਫ਼ ਇਨਕਾਰ ਕਰ ਦਿੱਤਾ। ਸਿੱਟੇ ਵਜੋਂ ਉਨ੍ਹਾਂ ਨੂੰ 18 ਮਹੀਨੇ ਦੀ ਸਖ਼ਤ ਸਜ਼ਾ ਮਿਲੀ। ਬਾਅਦ ਵਿਚ ਗਾਂਧੀ ਜੀ ਨੇ ਉਨ੍ਹਾਂ ਬਾਰੇ ਕਿਹਾ, "ਲੱਖਾਂ ਹੋਰ ਦੇਸ਼ਵਾਸੀਆਂ ਵਾਂਗ ਮੈਂ ਵੀ ਉਨ੍ਹਾਂ ਦੇ ਅਪਾਰ ਗਿਆਨ, ਅਥਾਹ ਹਿੰਮਤ, ਦੇਸ਼ ਪ੍ਰੇਮ, ਵਿਅਕਤੀਗਤ ਜੀਵਨ ਵਿਚ ਸਾਦਗੀ ਅਤੇ ਪਵਿੱਤਰਤਾ ਅਤੇ ਮਹਾਨ ਤਿਆਗ ਦਾ ਪ੍ਰਸ਼ੰਸਕ ਹਾਂ। ਆਪਣੇ ਸਮਕਾਲੀ ਆਗੂਆਂ ਦੀ ਤੁਲਨਾ ਵਿਚ ਉਨ੍ਹਾਂ ਨੇ ਆਪਣੇ ਦੇਸ਼ਵਾਸੀਆਂ ਨੂੰ ਸਭ ਤੋਂ ਜ਼ਿਆਦਾ ਪ੍ਰੇਰਿਤ ਕੀਤਾ। ਉਨ੍ਹਾਂ ਨੇ ਸਾਡੇ ਦਿਲਾਂ ਵਿਚ ਸਵਰਾਜ ਦੀ ਭਾਵਨਾ ਦਾ ਸੰਚਾਰ ਕੀਤਾ। ਅੰਗ੍ਰੇਜ਼ੀ ਸਰਕਾਰ ਦੀਆਂ ਬੁਰਾਈਆਂ ਦਾ ਜਿੰਨਾ ਗਿਆਨ ਲੋਕਮਾਨਯ ਤਿਲਕ ਨੂੰ ਸੀ, ਓਨਾ ਸ਼ਾਇਦ ਉਸ ਸਮੇਂ ਦੇ ਕਿਸੇ ਹੋਰ ਨੇਤਾ ਨੂੰ ਨਹੀਂ।" ਉਨ੍ਹਾਂ ਤੋਂ ਇਲਾਵਾ ਪੰਜਾਬ ਤੋਂ ਲਾਲਾ ਲਾਜਪਤ ਰਾਏ ਅਤੇ ਬੰਗਾਲ ਦੇ ਬਿਪਿਨ ਚੰਦਰ ਪਾਲ ਇਸ ਦੌਰ ਦੇ ਹੋਰ ਨੇਤਾ ਸਨ। ਇਹ ਤਿੰਨ ਲੋਕਪ੍ਰਿਯ ਨੇਤਾ ਲਾਲ-ਬਾਲ-ਪਾਲ ਦੀ ਤਿਕੜੀ ਦੇ ਨਾਂ ਨਾਲ ਪ੍ਰਸਿੱਧ ਹੋਏ। ਬੰਗਾਲ ਦੇ ਅਰਵਿੰਦ ਘੋਸ਼ ਵੀ ਇਸੇ ਦੌਰ ਵਿਚ ਉਭਰ ਕੇ ਸਾਹਮਣੇ ਆਏ।

ਲੋਕਮਾਨਯ ਤਿਲਕ ਨੇ 1907 ਈਸਵੀ ਵਿਚ ਐਲਾਨ ਕੀਤਾ, "ਅਸੀਂ ਨਵੀਂ ਅਗਵਾਈ ਦੇ ਲੋਕ ਤੁਹਾਨੂੰ ਇਹ ਅਹਿਸਾਸ ਕਰਾਉਣਾ ਚਾਹੁੰਦੇ ਹਾਂ ਕਿ ਤੁਹਾਡਾ ਭਵਿੱਖ ਪੂਰੀ ਤਰ੍ਹਾਂ ਨਾਲ ਤੁਹਾਡੇ ਹੱਥ ਵਿਚ ਹੈ। ਜੇ ਤੁਹਾਡੇ ਵਿਚ ਆਜ਼ਾਦੀ ਲਈ ਇੱਛਾ ਸ਼ਕਤੀ ਹੈ ਤਾਂ ਤੁਸੀਂ ਆਜ਼ਾਦ ਹੋ ਕੇ ਰਹੋਗੇ।" ਏਕਤਾ ਵਿਚ ਕਿੰਨੀ ਸ਼ਕਤੀ ਹੈ ਇਸ ਗੱਲ ਨੂੰ ਉਨ੍ਹਾਂ ਨੇ ਆਮ ਜੀਵਨ ਦੀ ਇਕ ਮਿਸਾਲ ਦੇ ਕੇ ਸਮਝਾਇਆ, "ਘਾਹ-ਫੂਸ ਦੇ ਇਕ ਗੱਠੜ ਵਿਚ ਕੋਈ ਸ਼ਕਤੀ ਨਹੀਂ ਹੁੰਦੀ, ਪਰ ਉਸੇ ਘਾਹ ਨੂੰ ਇਕੱਠਾ ਕਰਕੇ ਵੱਟ ਕੇ ਰੱਸੀ ਬਣਾਈ ਜਾ ਸਕਦੀ ਹੈ ਜੋ ਬੇਕਾਬੂ ਹੋਏ ਹਾਥੀ ਨੂੰ ਵੀ ਕਾਬੂ ਵਿਚ ਕਰ ਸਕਦੀ ਹੈ।"

ਗਰਮ ਦਲ ਦੇ ਇਨ੍ਹਾਂ ਰਾਸ਼ਟਰਵਾਦੀ ਵਿਚਾਰਾਂ ਨੇ ਲੋਕਾਂ ਦੇ ਆਤਮ-ਵਿਸ਼ਵਾਸ ਨੂੰ ਕਾਫੀ ਵਧਾਇਆ। ਉਨ੍ਹਾਂ ਨੇ ਲੋਕਾਂ ਨੂੰ ਆਤਮ-ਨਿਰਭਰਤਾ ਲਈ ਪ੍ਰੇਰਿਤ ਕੀਤਾ। ਸਵਾਮੀ ਵਿਵੇਕਾਨੰਦ ਦੇ ਇਸ ਸੰਦੇਸ਼ ਤੋਂ ਨਰਮ ਦਲ ਦੇ ਰਾਸ਼ਟਰਵਾਦੀ ਆਗੂਆਂ ਦੇ ਰਾਜਨੀਤਕ ਵਿਚਾਰਾਂ ਨੂੰ ਸਮਝਿਆ ਜਾ ਸਕਦਾ ਹੈ, "ਕਮਜ਼ੋਰ ਹੋਣਾ ਦੁਨੀਆ ਦਾ

ਸਭ ਤੋਂ ਵੱਡਾ ਪਾਪ ਹੈ। ਕਮਜ਼ੋਰੀ ਮੌਤ ਵਾਂਗ ਹੈ। ਸੱਚ ਦਾ ਇਹੀ ਇਕ ਮੰਤਵ ਹੈ—ਜੋ ਵੀ ਚੀਜ਼ ਤੁਹਾਨੂੰ ਸਰੀਰਕ, ਬੌਧਿਕ ਅਤੇ ਆਤਮਿਕ ਪੱਧਰ ਤੇ ਕਮਜ਼ੋਰ ਬਣਾਉਂਦੀ ਹੈ, ਉਹ ਤੁਹਾਡੇ ਲਈ ਜ਼ਹਿਰ ਹੈ। ਉਸ ਤੋਂ ਦੂਰ ਰਹੋ, ਕਿਉਂਕਿ ਉਹ ਜੀਵਨ ਅਤੇ ਸੱਚ ਤੋਂ ਰਹਿਤ ਹੈ।"

ਲੋਕਮਾਨਯ ਤਿਲਕ ਨੇ ਲਗਾਤਾਰ ਸਿਖਿਅਤ ਭਾਰਤੀਆਂ ਅਤੇ ਰਾਜਨੀਤਕ ਕਾਰਕੁੰਨਾਂ ਨੂੰ ਅਪੀਲ ਕੀਤੀ ਕਿ ਉਹ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਸਕਾਰਥ ਰਾਜਨੀਤੀ ਵਿਚ ਸ਼ਾਮਿਲ ਕਰਨ। 1907 ਈਸਵੀ ਵਿਚ ਮਹਾਨ ਦੇਸ਼ ਭਗਤ ਅਤੇ ਨਰਮ ਪੰਥੀ ਨੇਤਾ ਗੋਪਾਲ ਕ੍ਰਿਸ਼ਨ ਗੋਖਲੇ ਨੇ ਅਤਿਵਾਦੀ ਰਾਸ਼ਟਰਵਾਦੀਆਂ ਨੂੰ ਸਲਾਹ ਦਿੱਤੀ ਕਿ ਉਹ ਅੰਗ੍ਰੇਜ਼ੀ ਸਰਕਾਰ ਦਾ ਬਹੁਤ ਜ਼ਿਆਦਾ ਵਿਰੋਧ ਨਾ ਕਰਨ ਕਿਉਂਕਿ ਰਾਸ਼ਟਰੀ ਅੰਦੋਲਨ ਅਜੇ ਕਮਜ਼ੋਰ ਹੈ ਅਤੇ ਅੰਗ੍ਰੇਜ਼ੀ ਸਰਕਾਰ ਮਜ਼ਬੂਤ। ਗੋਖਲੇ ਨੂੰ ਡਰ ਸੀ ਕਿ ਜ਼ਿਆਦਾ ਵਿਰੋਧ ਕਰਨ ਨਾਲ ਸਰਕਾਰ ਕਿਧਰੇ ਅੰਦੋਲਨ ਨੂੰ ਦਬਾ ਹੀ ਨਾ ਦੇਵੇ। ਲੋਕਮਾਨਯ ਤਿਲਕ ਨੇ ਗੋਖਲੇ ਦੀ ਇਸ ਸੋਚ ਨਾਲ ਅਸਹਿਮਤੀ ਪ੍ਰਗਟ ਕੀਤੀ ਅਤੇ ਕਿਹਾ ਕਿ ਸਰਕਾਰੀ ਦਬਾ ਨਾਲ ਅੰਦੋਲਨ ਖ਼ਤਮ ਨਹੀਂ ਹੋਵੇਗਾ, ਸਗੋਂ ਲੋਕ ਅੰਗ੍ਰੇਜ਼ੀ ਸਾਮਰਾਜਵਾਦ ਨੂੰ ਖ਼ਤਮ ਕਰਨ ਦੇ ਸੰਕਲਪ ਵਿਚ ਹੋਰ ਵੀ ਦ੍ਰਿੜ੍ਹ ਹੋ ਜਾਣਗੇ। ਅੰਗ੍ਰੇਜ਼ੀ ਸਰਕਾਰ ਨੇ ਜੇ ਇਕ ਦੇਸ਼ ਭਗਤ ਨੂੰ ਖ਼ਤਮ ਕੀਤਾ ਤਾ ਉਸ ਦੀ ਥਾਂ ਦਸ ਹੋਰ ਦੇਸ਼ ਭਗਤ ਪੈਦਾ ਹੋ ਜਾਣਗੇ।

ਤਿਲਕ ਰਾਸ਼ਟਰੀ ਪੱਧਰ ਤੇ ਪਹਿਲੇ ਨੇਤਾ ਸਨ ਜਿਨ੍ਹਾਂ ਨੇ ਰਾਸ਼ਟਰੀ ਅੰਦੋਲਨ ਵਿਚ ਮਜ਼ਦੂਰਾਂ ਅਤੇ ਕਿਸਾਨਾਂ ਦੀ ਮਹੱਤਵਪੂਰਣ ਭੂਮਿਕਾ ਨੂੰ ਪਛਾਣਿਆ। ਉਨ੍ਹਾਂ ਨੇ ਮਜ਼ਦੂਰਾਂ ਅਤੇ ਕਿਸਾਨਾ ਨੂੰ ਸਰਗਰਮ ਰਾਜਨੀਤੀ ਵਿਚ ਲਿਆਉਣ ਦਾ ਯਤਨ ਵੀ ਕੀਤਾ। ਕਿਸਾਨ ਨੂੰ ਉਨ੍ਹਾਂ ਨੇ ਭਾਰਤ ਦੀ ਆਤਮਾ ਦਾ ਦਰਜਾ ਦਿੱਤਾ ਅਤੇ ਇਥੋਂ ਤਕ ਕਿਹਾ ਕਿ ਜਦੋਂ ਤਕ ਕਾਂਗਰਸ ਕਿਸਾਨਾਂ ਪ੍ਰਤੀ ਆਪਣੇ ਬੇਰੁਖੀ ਵਾਲੇ ਰਵੱਈਏ ਨੂੰ ਦੂਰ ਨਹੀਂ ਕਰੇਗੀ, ਉਦੋਂ ਤਕ ਸੁਤੰਤਰਤਾ ਦੀ ਪ੍ਰਾਪਤੀ ਅਸੰਭਵ ਹੈ।

ਤਿਲਕ ਨੇ ਬੰਬਈ ਦੇ ਮਜ਼ਦੂਰਾਂ ਵਿਚ ਵੀ ਸਰਗਰਮ ਰੂਪ ਨਾਲ ਰਾਜਨੀਤਕ ਕੰਮ ਕੀਤਾ। ਇਸੇ ਦਾ ਸਿੱਟਾ ਸੀ ਕਿ ਜਦ 1908 ਈਸਵੀ ਵਿਚ ਤਿਲਕ ਨੂੰ ਛੇ ਸਾਲ ਦੀ ਸਜ਼ਾ ਦਿਤੀ ਗਈ, ਤਦ 80 ਕਪੜਾ ਮਿੱਲਾਂ ਦੇ ਮਜ਼ਦੂਰਾਂ ਅਤੇ ਰੇਲ ਕਰਮਚਾਰੀਆਂ ਨੇ ਛੇ ਦਿਨਾਂ ਦੀ

ਹੜਤਾਲ ਕੀਤੀ। ਜਦ ਸਰਕਾਰ ਨੇ ਉਨ੍ਹਾਂ ਨੂੰ ਜ਼ਬਰਦਸਤੀ ਕੰਮ ਤੇ ਲਿਆਉਣ ਲਈ ਪੁਲਿਸ ਦਾ ਸਹਾਰਾ ਲਿਆ ਤਦ ਮਜ਼ਦੂਰਾਂ ਨੇ ਉਸ ਦਾ ਵੀ ਵਿਰੋਧ ਕੀਤਾ। ਅੰਗ੍ਰੇਜ਼ ਸਰਕਾਰ ਨੇ ਹੜਤਾਲ ਨੂੰ ਦਬਾਉਣ ਲਈ ਫੌਜ ਨੂੰ ਬੁਲਾਇਆ। ਫੌਜ ਨੇ ਹੜਤਾਲੀਆਂ ਉਤੇ ਗੋਲੀਆਂ ਚਲਾਈਆਂ। ਗੋਲਬਾਰੀ ਵਿਚ 16 ਮਜ਼ਦੂਰ ਸ਼ਹੀਦ ਹੋਏ ਅਤੇ ਪੰਜਾਹ ਤੋਂ ਵੀ ਵੱਧ ਜ਼ਖ਼ਮੀ ਹੋ ਗਏ।

ਗਰਮ ਪੰਥੀ ਰਾਸ਼ਟਰਵਾਦੀ ਆਗੂਆਂ ਨੇ ਵੱਡੀ ਪੱਧਰ ਉੱਤੇ ਰਾਜਨੀਤਕ ਸੰਘਰਸ਼ ਅਤੇ ਉਸ ਵਿਚ ਜਨਤਾ ਦੀ ਸਰਗਰਮ ਹਿੱਸੇਦਾਰੀ ਦੀ ਡੱਟ ਕੇ ਵਕਾਲਤ ਕੀਤੀ। ਨਾਲ ਹੀ ਉਨ੍ਹਾਂ ਨੇ ਲੋਕਾਂ ਨੂੰ ਇਹ ਵੀ ਅਪੀਲ ਕੀਤੀ ਕਿ ਹਕੂਮਤ ਚਲਾਉਣ ਵਿਚ ਉਹ ਅੰਗ੍ਰੇਜ਼ੀ ਸਰਕਾਰ ਨੂੰ ਕਿਸੇ ਤਰ੍ਹਾਂ ਦੀ ਵੀ ਮਦਦ ਨਾ ਦੇਣ। ਇਸ ਤਰੀਕੇ ਨਾਲ ਉਨ੍ਹਾਂ ਨੇ ਅੰਗ੍ਰੇਜ਼ੀ ਹਕੂਮਤ ਅਤੇ ਅੰਗ੍ਰੇਜ਼ੀ ਰਾਜਨੀਤਕ ਸੰਸਥਾਵਾਂ ਨਾਲੋਂ ਸੰਬੰਧ ਤੋੜਨ ਤੇ ਬਾਈਕਾਟ ਕਰਨ ਦਾ ਨਾਅਰਾ ਦਿੱਤਾ।

ਸੰਬੰਧ ਤੋੜਨ ਦੇ ਸਰੂਪ ਨੂੰ ਸਪਸ਼ਟ ਕਰਦੇ ਹੋਇਆਂ ਤਿਲਕ ਨੇ ਜਨਵਰੀ 1907 ਈਸਵੀ ਵਿਚ ਕਿਹਾ, "ਅਸੀਂ ਕਰ ਇਕੱਠਾ ਕਰਨ ਵਿਚ ਅਤੇ ਸ਼ਾਂਤੀ ਕਾਇਮ ਕਰਨ ਵਿਚ ਸਰਕਾਰ ਦੀ ਕੋਈ ਮਦਦ ਨਹੀਂ ਕਰਾਂਗੇ। ਅਸੀਂ ਭਾਰਤ ਤੋਂ ਬਾਹਰ ਲੜਾਈਆਂ ਲੜਨ ਵਿਚ ਸਰਕਾਰ ਦੀ ਕੋਈ ਸਹਾਇਤਾ ਨਹੀਂ ਕਰਾਂਗੇ। ਅਸੀਂ ਹਕੂਮਤ ਚਲਾਉਣ ਵਿਚ ਵੀ ਉਨ੍ਹਾਂ ਨੂੰ ਕੋਈ ਮਿਲਵਰਤਨ ਨਹੀਂ ਦਿਆਂਗੇ। ਅਸੀਂ ਆਪਣੀਆਂ ਅਦਾਲਤਾਂ ਆਪ ਬਣਾਵਾਂਗੇ ਅਤੇ ਜਦੋਂ ਸਮਾਂ ਆਵੇਗਾ, ਉਦੋਂ ਅਸੀਂ ਕਰ ਦੇਣਾ ਬੰਦ ਕਰ ਦਿਆਂਗੇ।" ਸੰਬੰਧ ਤੋੜਨ ਦੀ ਇਹ ਪਰਿਭਾਸ਼ਾ ਦੇਣ ਤੋਂ ਬਾਅਦ ਤਿਲਕ ਨੇ ਲੋਕਾਂ ਤੋਂ ਪੁੱਛਿਆ, "ਕਿ ਕੀ ਤੁਸੀਂ ਸਾਰੇ ਸਮੁੱਚੇ ਰੂਪ ਵਿਚ ਇਹ ਸਭ ਕਰ ਸਕਦੇ ਹੋ ?" ਜੇ ਹਾਂ ਹੈ, ਤਾਂ ਕੱਲ੍ਹ ਤੋਂ ਤੁਸੀਂ ਸੁਤੰਤਰ ਹੋ ਜਾਓਗੇ।"

ਗਰਮ ਦਲ ਦੇ ਆਗੂਆਂ ਨੇ ਸੁਤੰਤਰਤਾ ਦੀ ਲੜਾਈ ਦੇ ਟੀਚੇ ਨੂੰ ਵੀ ਕਾਫੀ ਸਪਸ਼ਟ ਸ਼ਬਦਾਂ ਵਿਚ ਸਾਮ੍ਹਣੇ ਰਖਿਆ। ਅਰਵਿੰਦ ਘੋਸ਼ ਨੇ ਕਿਹਾ, "ਰਾਜਨੀਤਕ ਸੁਤੰਤਰਤਾ ਕਿਸੇ ਵੀ ਰਾਸ਼ਟਰ ਲਈ ਓਨੀ ਹੀ ਲੋੜੀਂਦੀ ਹੈ ਜਿੰਨਾ ਕਿਸੇ ਆਦਮੀ ਲਈ ਸਾਹ ਲੈਣਾ।' ਤਿਲਕ ਨੇ ਕਿਹਾ, "ਸਵਰਾਜ ਸਾਡਾ ਟੀਚਾ ਹੈ। ਅਸੀਂ ਆਪਣੇ ਦੇਸ਼ ਦੀ ਸਰਕਾਰੀ

ਵਿਵਸਥਾ ਆਪਣੇ ਵੱਸ ਵਿਚ ਚਾਹੁੰਦੇ ਹਾਂ। 1908 ਈਸਵੀ ਵਿਚ ਉਨ੍ਹਾਂ ਨੇ ਇਹ ਐਲਾਨ ਕੀਤਾ ਜੋ ਅੱਗੇ ਚਲ ਕੇ ਕਾਫੀ ਪ੍ਰਸਿੱਧ ਹੋਇਆ ਅਤੇ ਜਿਸ ਨੇ ਲੋਕਾਂ ਨੂੰ ਆਜ਼ਾਦੀ ਲਈ ਮਤਵਾਲਾ ਬਣਾ ਦਿੱਤਾ, "ਸਵਰਾਜ ਸਾਡਾ ਜਨਮ ਸਿੱਧ ਅਧਿਕਾਰ ਹੈ ਅਤੇ ਅਸੀਂ ਇਸ ਨੂੰ ਲੈ ਕੇ ਰਹਾਂਗੇ।" ਉਨ੍ਹਾਂ ਨੇ ਸਵਰਾਜ ਨੂੰ ਇਨ੍ਹਾਂ ਸ਼ਬਦਾਂ ਵਿਚ ਸਪਸ਼ਟ ਕੀਤਾ, "ਅਜਿਹੀ ਸਰਕਾਰ ਜੋ ਜਨਤਾ ਦੁਆਰਾ ਚੁਣੀ ਗਈ ਹੋਵੇ ਅਤੇ ਜੋ ਜਨਤਾ ਦੀਆਂ ਇੱਛਾਵਾਂ ਅਨੁਸਾਰ ਕੰਮ ਕਰੇ।"

ਇਥੇ ਇਹ ਧਿਆਨ ਵਿਚ ਰਖਣਾ ਜ਼ਰੂਰੀ ਹੈ ਕਿ ਕੇਵਲ ਤਿੰਨ ਹੀ ਪ੍ਰਸ਼ਨ ਸਨ ਜਿਨ੍ਹਾਂ ਉੱਤੇ ਗਰਮ ਦਲ ਦੇ ਆਗੂਆਂ ਦੇ ਨਰਮ ਦਲ ਨਾਲ ਮਤਭੇਦ ਸਨ। ਇਹ ਸਨ ਜਨਤਾ ਦੀ ਆਤਮ-ਨਿਰਭਰਤਾ, ਸੰਘਰਸ਼ਾਂ ਵਿਚ ਸਰਗਰਮ ਭੂਮਿਕਾ ਅਤੇ ਸੁਤੰਤਰਤਾ ਦੇ ਟੀਚੇ ਦਾ ਸਪਸ਼ਟ ਐਲਾਨ। ਹੋਰ ਰਾਜਨੀਤਕ ਮਸਲਿਆਂ ਤੇ ਦੋਹਾਂ ਦੀ ਸੋਚ ਇਕੋ ਜਿਹੀ ਹੀ ਸੀ। ਭਾਰਤ ਦੇ ਆਰਥਿਕ ਵਿਕਾਸ, ਲੋਕਤੰਤਰ, ਨਾਗਰਿਕ ਸੁਤੰਤਰਤਾ, ਧਰਮ-ਨਿਰਪੇਖਤਾ ਅਤੇ ਸਮਾਜਿਕ ਨਿਆਂ ਦੇ ਪ੍ਰਸ਼ਨ ਉਤੇ ਦੋਹਾਂ ਦੇ ਵਿਚਾਰ ਇਕੋ ਜਿਹੇ ਸਨ।

ਮਿਸਾਲ ਵਜੋਂ ਤਿਲਕ ਪਹਿਲੇ ਨੇਤਾ ਸਨ ਜਿਨ੍ਹਾਂ ਨੇ ਔਰਤਾਂ ਅਤੇ ਮਰਦਾਂ ਲਈ ਬਾਲਗ ਵੋਟ ਦੇ ਅਧਿਕਾਰ ਦੀ ਵਕਾਲਤ ਕੀਤੀ। ਨਾਗਰਿਕ ਸੁਤੰਤਰਤਾ ਦੇ ਪ੍ਰਸ਼ਨ ਤੇ ਤਿਲਕ ਨੇ ਕਿਹਾ, "ਪ੍ਰੈੱਸ ਦੀ ਆਜ਼ਾਦੀ ਅਤੇ ਬੋਲਣ ਦੀ ਸੁਤੰਤਰਤਾ ਰਾਸ਼ਟਰ ਦੇ ਵਿਕਾਸ ਲਈ ਜ਼ਰੂਰੀ ਹੈ।" ਉਨ੍ਹਾਂ ਨੇ ਇਹ ਵੀ ਕਿਹਾ ਕਿ ਅਸਲੀ ਸਵਰਾਜ ਦਾ ਆਧਾਰ ਪਿੰਡ ਹੀ ਹੋਵੇਗਾ।

3. ਹੁਣ ਰਾਸ਼ਟਰੀ ਅੰਦੋਲਨ ਆਪਣੇ ਵਿਕਾਸ ਦੇ ਅਗਲੇ ਦੌਰ ਵਿਚ ਦਾਖਲ ਹੋਣ ਲਈ ਤਿਆਰ ਸੀ। ਇਹ ਨਵਾਂ ਦੌਰ ਸੀ ਕਰਮਸ਼ੀਲ ਜਨ ਸੰਘਰਸ਼ ਦਾ। ਇਸ ਸੰਘਰਸ਼ ਲਈ ਵਾਤਾਵਰਣ ਤਿਆਰ ਉਦੋਂ ਹੋਇਆ ਜਦੋਂ ਅੰਗ੍ਰੇਜ਼ੀ ਸਰਕਾਰ ਨੇ 20 ਜੁਲਾਈ, 1905 ਈਸਵੀ ਨੂੰ ਬੰਗਾਲ ਦੀ ਵੰਡ ਦਾ ਫੈਸਲਾ ਕੀਤਾ। ਬੰਗਾਲ ਦੇ ਵਿਸ਼ਾਲ ਸੂਬੇ ਨੂੰ ਹੁਣ ਦੋ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਉਨ੍ਹਾਂ ਦਿਨਾਂ ਵਿਚ ਬੰਗਾਲ ਦੇ ਸੂਬੇ ਵਿਚ ਅੱਜ ਦਾ ਬੰਗਲਾ ਦੇਸ਼, ਆਸਾਮ, ਬਿਹਾਰ ਅਤੇ ਉੜੀਸਾ ਵੀ ਸ਼ਾਮਿਲ ਸਨ। ਵੰਡੇ ਗਏ ਬੰਗਾਲ ਦੇ ਇਕ ਹਿੱਸੇ ਵਿਚ ਪੂਰਬੀ

ਬੰਗਾਲ ਅਤੇ ਆਸਾਮ ਦੇ 3.1 ਕਰੋੜ ਲੋਕ ਸਨ ਅਤੇ ਦੂਜੇ ਹਿੱਸੇ ਵਿਚ ਪੱਛਮੀ ਬੰਗਾਲ, ਬਿਹਾਰ ਅਤੇ ਉੜੀਸਾ ਦੇ 5.4 ਕਰੋੜ ਲੋਕ ਸਨ। ਇਨ੍ਹਾਂ 5.4 ਕਰੋੜ ਲੋਕਾਂ ਵਿਚ 1.8 ਕਰੋੜ ਬੰਗਾਲੀ ਸਨ ਅਤੇ 3.6 ਕਰੋੜ ਬਿਹਾਰੀ ਅਤੇ ਉੜੀਆ। ਵੰਡ ਦਾ ਜੋ ਮੁੱਖ ਕਾਰਣ ਅੰਗ੍ਰੇਜ਼ੀ ਸਰਕਾਰ ਨੇ ਦੱਸਿਆ, ਉਹ ਸੀ ਪ੍ਰਬੰਧਕੀ ਸਹੂਲਤ। ਸਰਕਾਰ ਅਨੁਸਾਰ ਬੰਗਾਲ ਦਾ ਸੂਬਾ ਬਹੁਤ ਵੱਡਾ ਸੀ ਅਤੇ ਇਕ ਸੁਚੱਜਾ ਪ੍ਰਸ਼ਾਸਨ ਦੇਣ ਲਈ ਉਸ ਨੂੰ ਵੰਡਣ ਦੀ ਲੋੜ ਸੀ।

ਪਰ ਬੰਗਾਲ ਦੇ ਲੋਕਾਂ ਨੇ ਅੰਗ੍ਰਜ਼ੀ ਸਰਕਾਰ ਦੀ ਇਸ ਦਲੀਲ ਨੂੰ ਪ੍ਰਵਾਨ ਨਹੀਂ ਕੀਤਾ। ਉਨ੍ਹਾਂ ਅਨੁਸਾਰ ਇਹ ਬੰਗਾਲ ਦੇ ਲੋਕਾਂ ਨੂੰ ਇਕ ਦੂਜੇ ਤੋਂ ਵੱਖ ਕਰਨ ਦੀ ਸਾਜਿਸ਼ ਸੀ। ਬੰਗਾਲ ਵਿਚ ਰਾਸ਼ਟਰਵਾਦ ਆਪਣੇ ਉਭਾਰ ਉੱਤੇ ਸੀ ਅਤੇ ਬੰਗਾਲ ਦੀ ਜਨਤਾ ਨੇ ਦਲੀਲ ਦਿੱਤੀ ਸੀ ਕਿ ਜੇ ਇਹ ਵੰਡ ਸਿਰਫ ਪ੍ਰਸ਼ਾਸਨਿਕ ਮਸਲਾ ਸੀ ਤਾਂ ਇਸ ਸੂਬੇ ਨੂੰ ਬੰਗਾਲੀ ਅਤੇ ਗੈਰ-ਬੰਗਾਲੀ (ਜਿਵੇਂ ਆਸਾਮ, ਬਿਹਾਰ ਅਤੇ ਉੜੀਸਾ) ਹਿੱਸਿਆਂ ਵਿਚ ਵੰਡਿਆ ਜਾ ਸਕਦਾ ਸੀ। ਉਸ ਲਈ ਬੰਗਲਾ ਭਾਸ਼ੀ ਲੋਕਾਂ ਨੂੰ ਵੰਡਣ ਦੀ ਕੀ ਲੋੜ ਸੀ ?

ਬਾਅਦ ਦੀ ਇਤਿਹਾਸਕ ਖੋਜ ਤੋਂ ਇਹ ਪਤਾ ਲਗਦਾ ਹੈ ਕਿ ਬੰਗਾਲ ਦੇ ਲੋਕਾਂ ਦੀ ਇਹ ਰਾਏ ਬਿਲਕੁਲ ਸਹੀ ਸੀ। ਅੰਗ੍ਰੇਜ਼ੀ ਸਰਕਾਰ ਦੇ ਗ੍ਰਿਹਿ ਸਕੱਤਰ ਰਿਜਲੇ ਨੇ 6 ਦਸੰਬਰ, 1904 ਨੂੰ ਆਪਣੇ ਰਸਮੀ ਨੋਟ ਵਿਚ ਲਿਖਿਆ, "ਸੰਗਠਿਤ ਬੰਗਾਲ ਕਾਫੀ ਸ਼ਕਤੀਸ਼ਾਲੀ ਹੋ ਸਕਦਾ ਸੀ। ਵੰਡ ਮਗਰੋਂ ਬੰਗਾਲ ਦੀ ਰਾਜਨੀਤੀ ਵੱਖਰੀਆਂ ਵੱਖਰੀਆਂ ਦਿਸ਼ਾਵਾਂ ਵਿਚ ਵੰਡੀ ਜਾਏਗੀ। ਕਾਂਗਰਸੀ ਨੇਤਾ ਵੀ ਅਜਿਹਾ ਮਹਿਸੂਸ ਕਰਦੇ ਹਨ। ਉਨ੍ਹਾਂ ਦਾ ਡਰ ਬਿਲਕੁਲ ਸਹੀ ਹੈ। ਜੋ ਉਨ੍ਹਾਂ ਦਾ ਡਰ ਹੈ ਉਹੀ ਸਾਡੀ ਯੋਜਨਾ ਦਾ ਉਦੇਸ਼ ਹੈ। ਸਾਡੀ ਯੋਜਨਾ ਹੈ ਆਪਣੇ ਵਿਰੋਧੀਆਂ ਨੂੰ ਵੰਡ ਦੇਣਾ ਜਿਸ ਨਾਲ ਸਾਡੇ ਵਿਰੋਧੀ ਸਾਡੇ ਖ਼ਿਲਾਫ਼ ਸੰਗਠਿਤ ਨਾ ਹੋ ਸਕਣ।"

ਭਾਰਤੀ ਰਾਸ਼ਟਰੀ ਕਾਂਗਰਸ ਅੰਦੋਲਨ ਅਤੇ ਬੰਗਾਲ ਦੇ ਰਾਸ਼ਟਰਵਾਦੀਆਂ ਨੇ ਬੰਗਾਲ ਦੀ ਵੰਡ ਦੇ ਫੈਸਲੇ ਨੂੰ ਰਾਸ਼ਟਰੀ ਅੰਦੋਲਨ ਨੂੰ ਕਮਜ਼ੋਰ ਕਰਨ ਦੀ ਇਕ ਚਾਲ ਦੇ ਰੂਪ ਵਿਚ ਦੇਖਿਆ। ਇਸ ਲਈ ਉਨ੍ਹਾਂ ਨੇ ਇਸ ਫੈਸਲੇ ਦਾ ਭਰਪੂਰ ਵਿਰੋਧ ਕੀਤਾ ਅਤੇ ਇਸਦੇ ਵਿਰੁੱਧ ਬੰਗਾਲ ਵਿਚ ਇਕ ਵਿਸ਼ਾਲ ਅੰਦੋਲਨ ਸੰਗਠਿਤ ਕੀਤਾ। ਸ਼ੁਰੂ

ਵਿਚ ਵੰਡ ਵਿਰੋਧੀ ਅੰਦੋਲਨ ਦੀ ਅਗਵਾਈ ਸੁਰਿੰਦਰ ਨਾਥ ਬਨਰਜੀ ਅਤੇ ਕ੍ਰਿਸ਼ਨ ਕੁਮਾਰ ਮਿੱਤਰ ਵਰਗੇ ਨਰਮ-ਪੰਥੀ ਨੇਤਾਵਾਂ ਦੇ ਹੱਥ ਵਿਚ ਸੀ। ਪਰ ਬਾਅਦ ਵਿਚ ਇਸ ਦੀ ਅਗਵਾਈ ਗਰਮ ਦਲ ਦੇ ਆਗੂਆਂ ਜਿਵੇਂ ਬਿਪਿਨ ਚੰਦਰ ਪਾਲ, ਅਰਿਵੰਦ ਘੋਸ਼ ਅਤੇ ਅਸ਼ਵਨੀ ਕੁਮਾਰ ਦੱਤ ਦੇ ਹੱਥਾਂ ਵਿਚ ਆ ਗਈ।

ਅੰਦੋਲਨ ਦਾ ਉਦਘਾਟਨ 7 ਅਗਸਤ, 1905 ਨੂੰ ਹੋਇਆ ਜਦੋਂ ਕਲਕੱਤਾ ਵਿਚ ਵੰਡ ਦੇ ਵਿਰੋਧ ਵਿਚ ਇਕ ਵਿਸ਼ਾਲ ਮੀਟਿੰਗ ਦਾ ਪ੍ਰਬੰਧ ਕੀਤਾ ਗਿਆ। ਫਿਰ ਇਥੋਂ ਰਾਜਨੀਤਕ ਕਾਰਕੁੰਨ ਬੰਗਾਲ ਦੇ ਅੱਡ ਅੱਡ ਹਿੱਸਿਆਂ ਵਿਚ ਖਿਲਰ ਗਏ।

ਬੰਗਾਲ ਦੀ ਵੰਡ ਦਾ ਫੈਸਲਾ 16 ਅਕਤੂਬਰ, 1905 ਨੂੰ ਲਾਗੂ ਕੀਤਾ ਗਿਆ। ਕਾਂਗਰਸ ਦੇ ਆਗੂਆਂ ਨੇ ਉਸ ਦਿਨ ਨੂੰ 'ਸੋਗ ਦਿਵਸ' ਐਲਾਨ ਕੀਤਾ।

ਕੁਝ ਹੀ ਸਮੇਂ ਵਿਚ ਇਕ ਨਵੀਂ ਤਰ੍ਹਾਂ ਦੀ ਰਾਜਨੀਤਕ ਸਰਗਰਮੀ ਦਾ ਆਰੰਭ ਹੋਇਆ। ਸਾਰੇ ਵਿਦੇਸ਼ੀ ਸਮਾਨ ਦਾ ਤਿਆਗ ਅਤੇ ਕੇਵਲ ਭਾਰਤ ਵਿਚ ਬਣੇ 'ਸਵਦੇਸ਼ੀ' ਸਮਾਨ ਦੀ ਵਰਤੋਂ ਸ਼ੁਰੂ ਹੋਣ ਲਗੀ। ਸਾਰੇ ਬੰਗਾਲ ਵਿਚ ਵਿਦੇਸ਼ੀ ਸਮਾਨ ਨੂੰ ਇਕੱਠਾ ਕਰਕੇ ਹੋਲੀ ਬਾਲੀ ਗਈ। ਵਿਦੇਸ਼ੀ ਸਮਾਨ ਵੇਚਣ ਵਾਲੀਆਂ ਦੁਕਾਨਾਂ ਅੱਗੇ ਧਰਨੇ ਦਿੱਤੇ ਗਏ। ਔਰਤਾਂ ਨੇ ਵਿਦੇਸ਼ੀ ਕਪੜਿਆਂ ਅਤੇ ਗਹਿਣਿਆਂ ਨੂੰ ਪਾਉਣ ਤੋਂ ਨਾਂਹ ਕਰ ਦਿੱਤੀ। ਧੋਬੀਆਂ ਨੇ ਵਿਦੇਸ਼ੀ ਕਪੜਿਆਂ ਨੂੰ ਧੋਣੋ ਮਨ੍ਹਾਂ ਕਰ ਦਿੱਤਾ ਅਤੇ ਮੰਦਰਾਂ ਵਿਚ ਪੁਜਾਰੀਆਂ ਨੇ ਵਿਦੇਸ਼ੀ ਚੀਨੀ ਨਾਲ ਤਿਆਰ ਹੋਏ ਪ੍ਰਸਾਦ ਨੂੰ ਵੰਡਣ ਤੋਂ ਨਾਂਹ ਕਰ ਦਿੱਤੀ।

ਹੌਲੀ ਹੌਲੀ ਰਾਸ਼ਟਰੀ ਅੰਦੋਲਨ ਨੇ ਨਰਮ-ਪੰਥੀ ਰਾਜਨੀਤੀ ਨੂੰ ਛੱਡ ਕੇ ਇਕ ਜੁਝਾਰੂ ਰੂਪ ਲੈ ਲਿਆ। ਅੰਦੋਲਨ ਦੇ ਆਗੂਆਂ ਨੇ ਅੰਗ੍ਰੇਜ਼ੀ ਹਕੂਮਤ ਦਾ ਸਖ਼ਤ ਮੁਕਾਬਲਾ ਕਰਨ ਦਾ ਨਿਸਚਾ ਕੀਤਾ। ਉਨ੍ਹਾ ਨੇ ਮੁਕਾਬਲਾ ਕਰਨ ਲਈ ਇਕ ਵਿਸਥਾਰ ਪੂਰਣ ਪ੍ਰੋਗਰਾਮ ਬਣਾਇਆ। ਅੰਗ੍ਰੇਜ਼ੀ ਸਰਕਾਰ ਨਾਲ ਨਾ-ਮਿਲਵਰਤਣ, ਸਰਕਾਰੀ ਨੌਕਰੀਆਂ, ਅਦਾਲਤਾਂ ਅਤੇ ਸਕੂਲ-ਕਾਲਜਾਂ ਦਾ ਤਿਆਗ ਇਸ ਪ੍ਰੋਗਰਾਮ ਦੇ ਅੰਗ ਸਨ। ਨਵੀਂ ਅਗਵਾਈ ਨੇ ਵਿਦੇਸ਼ੀ ਹਕੂਮਤ ਤੋਂ ਆਜ਼ਾਦੀ ਦਾ ਨਾਅਰਾ ਵੀ ਦਿੱਤਾ। ਇਸ ਤਰ੍ਹਾਂ ਬੰਗਾਲ ਦੀ ਵੰਡ ਦਾ

ਮਸਲਾ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਨਾਲ ਜੁੜ ਗਿਆ।

ਸਵਦੇਸ਼ੀ, ਬਾਈਕਾਟ ਅਤੇ ਸਵਰਾਜ ਦੇ ਨਾਅਰੇ ਹੌਲੀ ਹੌਲੀ ਹੋਰ ਰਾਜਾਂ ਵਿਚ ਵੀ ਪਹੁੰਚਣ ਲੱਗੇ। ਵਿਦੇਸ਼ੀ ਕਪੜਿਆਂ ਦਾ ਬਾਈਕਾਟ ਹੁਣ ਸਰਬ ਭਾਰਤੀ ਪੱਧਰ ਤੇ ਹੋਣ ਲੱਗਾ। ਸਾਰਾ ਦੇਸ਼ ਇਕ ਹੀ ਤਰ੍ਹਾਂ ਦੇ ਵਿਚਾਰਾਂ ਅਤੇ ਰਾਜਨੀਤੀ ਦੇ ਸੂਤਰ ਵਿਚ ਬੰਨ੍ਹਿਆ ਜਾਣ ਲੱਗਾ। ਲੋਕਮਾਨਯ ਤਿਲਕ ਇਸ ਕਾਲ ਦੇ ਸਭ ਤੋਂ ਵੱਡੇ ਨੇਤਾ ਦੇ ਰੂਪ ਵਿਚ ਉਭਰੇ। ਉਹ ਇਸ ਅੰਦੋਲਨ ਨੂੰ ਬੰਗਾਲ ਤੋਂ ਬਾਹਰ ਸਾਰੇ ਦੇਸ਼ ਵਿਚ ਲੈ ਗਏ, ਖ਼ਾਸ ਤੌਰ ਤੇ ਮਹਾਰਾਸ਼ਟਰ ਵਿਚ। ਲਾਲਾ ਲਾਜਪਤ ਰਾਏ ਅਤੇ ਅਜੀਤ ਸਿੰਘ ਨੇ ਇਸ ਅੰਦੋਲਨ ਨੂੰ ਪੰਜਾਬ ਅਤੇ ਉੱਤਰ ਪ੍ਰਦੇਸ਼ ਵਿਚ ਫੈਲਾਇਆ। ਸਈਅਦ ਹੈਦਰ ਰਜ਼ਾ ਨੇ ਦਿੱਲੀ ਵਿਚ ਅਤੇ ਚਿਦੰਬਰਮ ਪਿੱਲੈ ਨੇ ਦੱਖਣ ਭਾਰਤ ਵਿਚ ਇਸ ਅੰਦੋਲਨ ਦੀ ਅਗਵਾਈ ਕੀਤੀ।

ਅੰਗ੍ਰੇਜ਼ੀ ਸਰਕਾਰ ਨੇ ਇਸ ਅੰਦੋਲਨ ਦਾ ਜਵਾਬ ਦਮਨ ਦੀ ਨੀਤੀ ਨਾਲ ਦਿੱਤਾ। ਸਰਕਾਰ ਨੇ ਸਭਾਵਾਂ ਅਤੇ ਵਿਖਾਵਿਆਂ ਉੱਤੇ ਪਾਬੰਦੀ ਲਗਾ ਦਿੱਤੀ। ਸਾਰੀਆਂ ਅਖਬਾਰਾਂ ਨੂੰ ਬੰਦ ਕੀਤਾ ਗਿਆ ਅਤੇ ਉਨ੍ਹਾਂ ਦੇ ਸੰਪਾਦਕਾਂ ਦੇ ਖਿਲਾਫ਼ ਮੁਕੱਦਮੇ ਚਲਾਏ ਗਏ। ਕਈ ਰਾਜਨੀਤਕ ਕਾਰਕੁੰਨਾਂ ਨੂੰ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਗਿਆ। ਪੂਰਬੀ ਬੰਗਾਲ ਵਿਚ 'ਬੰਦੇ ਮਾਤਰਮ' ਦਾ ਨਾਅਰਾ ਲਗਾਉਣ ਤੇ ਵੀ ਰੋਕ ਲਗਾ ਦਿੱਤੀ ਗਈ।

ਵਿਦਿਆਰਥੀਆਂ ਨੂੰ ਦਬਾਉਣ ਦੇ ਵਿਸ਼ੇਸ਼ ਯਤਨ ਕੀਤੇ ਗਏ। ਸਰਕਾਰੀ ਹੁਕਮ ਜਾਰੀ ਕੀਤੇ ਗਏ ਕਿ ਜਿਨ੍ਹਾਂ ਸਕੂਲਾਂ / ਕਾਲਜਾਂ ਦੇ ਵਿਦਿਆਰਥੀ ਅੰਦੋਲਨ ਵਿਚ ਹਿੱਸਾ ਲੈਣ, ਉਨ੍ਹਾਂ ਦੇ ਵਿਰੁੱਧ ਸਖ਼ਤ ਕਾਰਵਾਈ ਕੀਤੀ ਜਾਵੇ। ਉਨ੍ਹਾਂ ਦੀ ਸਹਾਇਤਾ ਰਾਸ਼ੀ ਬੰਦ ਕਰ ਦੇਣ ਦੇ ਹੁਕਮ ਜਾਰੀ ਕੀਤੇ ਗਏ। ਸਰਕਾਰ ਦੁਆਰਾ ਉਨ੍ਹਾਂ ਦੀ ਮਾਨਤਾ ਵਾਪਸ ਲੈਣ ਦੇ ਹੁਕਮ ਵੀ ਦਿੱਤੇ ਗਏ। ਅਜਿਹੇ ਸਕੂਲਾਂ / ਕਾਲਜਾਂ ਦੇ ਵਿਦਿਆਰਥੀਆਂ ਦੇ ਵਜ਼ੀਫ਼ੇ ਬੰਦ ਕਰ ਦਿੱਤੇ ਗਏ। ਉਨ੍ਹਾਂ ਨੂੰ ਸਰਕਾਰੀ ਨੌਕਰੀਆਂ ਲਈ ਅਯੋਗ ਐਲਾਨ ਕੀਤਾ ਗਿਆ। ਕਈ ਵਿਦਿਆਰਥੀਆਂ ਨੂੰ ਸਕੂਲਾਂ ਅਤੇ ਕਾਲਜਾਂ ਵਿਚੋਂ ਕੱਢ ਦਿੱਤਾ ਗਿਆ।

ਪੰਜਾਬ ਵਿਚ ਅੰਗ੍ਰੇਜ਼ੀ ਸਰਕਾਰ ਨੇ ਨਹਿਰਾਂ ਨਾਲ ਹੁੰਦੀ ਸਿੰਚਾਈ ਦੇ ਪੈਸੇ ਵਧਾ ਦਿੱਤੇ। ਇਸਦੇ ਵਿਰੋਧ ਵਿਚ ਕਿਸਾਨਾਂ ਨੇ ਸਰਕਾਰ

ਦੇ ਖਿਲਾਫ਼ ਬਗਾਵਤ ਕਰ ਦਿੱਤੀ। ਅੰਗ੍ਰੇਜ਼ੀ ਸਰਕਾਰ ਨੇ "ਫੁਟ ਪਾਓ ਅਤੇ ਰਾਜ ਕਰੋ" ਦੀ ਨੀਤੀ ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ। ਸਰਕਾਰ ਨੇ ਜਾਤੀ, ਸੂਬੇ ਅਤੇ ਭਾਸ਼ਾ ਦੇ ਆਧਾਰ ਤੇ ਲੋਕਾਂ ਵਿਚ ਫੁੱਟ ਪਾਉਣ ਦੀ ਕੋਸ਼ਿਸ਼ ਕੀਤੀ। ਪਰ ਇਨ੍ਹਾਂ ਸਾਰਿਆਂ ਤੋਂ ਜ਼ਿਆਦਾ ਸਰਕਾਰ ਨੇ ਧਰਮ ਦੇ ਆਧਾਰ ਤੇ ਲੋਕਾਂ ਨੂੰ ਵੰਡਣਾ ਚਾਹਿਆ। ਇਸ ਤਰੀਕੇ ਨਾਲ ਸਰਕਾਰ ਨੇ ਸੰਪ੍ਰਦਾਇਕਤਾ ਦੀ ਭਾਵਨਾ ਨੂੰ ਬਹੁਤ ਪ੍ਰਚੰਡ ਕੀਤਾ। ਆਪਣੀ ਇਸ ਨੀਤੀ ਵਿਚ ਸਰਕਾਰ ਨੂੰ ਸਫਲਤਾ ਵੀ ਮਿਲੀ। ਇਸ ਨੀਤੀ ਦੇ ਸਿੱਟੇ ਵਜੋਂ 1906 ਈਸਵੀ ਦੇ ਅੰਤ ਵਿਚ ਕੁਝ ਮੁਸਲਮਾਨ ਜ਼ਿਮੀਦਾਰਾਂ ਅਤੇ ਸੇਵਾ-ਮੁਕਤ ਅਧਿਕਾਰੀਆਂ ਨੇ ਮਿਲ ਕੇ ਸਰਬ ਭਾਰਤੀ ਮੁਸਲਿਮ ਲੀਗ ਦੀ ਸਥਾਪਨਾ ਕੀਤੀ।

ਸਰਕਾਰ ਨੇ ਇਹ ਪ੍ਰਚਾਰ ਵੀ ਕੀਤਾ ਕਿ ਬੰਗਾਲ ਦੀ ਵੰਡ ਨਾਲ ਮੁਸਲਮਾਨਾਂ ਨੂੰ ਲਾਭ ਹੋਵੇਗਾ। ਕਿਉਂਕਿ ਪੂਰਬੀ ਪ੍ਰਾਂਤ ਵਿਚ ਉਨ੍ਹਾਂ ਨੂੰ ਭਾਰੀ ਜਿੱਤ ਪ੍ਰਾਪਤ ਹੋਵੇਗੀ। ਪਰ ਇਸ ਪ੍ਰਚਾਰ ਦੇ ਬਾਵਜੂਦ ਵੀ ਸਰਕਾਰ ਮੁਸਲਮਾਨਾਂ ਨੂੰ ਵੰਡ ਵਿਰੋਧੀ ਅੰਦੋਲਨ ਤੋਂ ਦੂਰ ਨਹੀਂ ਰੱਖ ਸਕੀ। ਪ੍ਰਸਿੱਧ ਬੈਰਿਸਟਰ ਅਬਦੁਲ ਰਸੂਲ, ਲਿਆਕਤ ਹੁਸੈਨ ਅਤੇ ਪ੍ਰਮੁਖ ਵਪਾਰੀ ਗਜ਼ਨਵੀ ਨੇ ਅੰਦੋਲਨ ਵਿਚ ਹਿੱਸਾ ਲਿਆ। ਮੌਲਾਨਾ ਅਬੁਲ ਕਲਾਮ ਆਜ਼ਾਦ ਵੀ ਇਕ ਸਰਕਾਰ ਵਿਰੋਧੀ ਕ੍ਰਾਂਤੀਕਾਰੀ ਦਲ ਵਿਚ ਸ਼ਾਮਲ ਹੋ ਗਏ।

ਤਿਲਕ ਦੀ ਗ੍ਰਿਫਤਾਰੀ ਅਤੇ ਬਿਪਿਨ ਚੰਦਰ ਪਾਲ ਅਤੇ ਅਰਵਿੰਦ ਘੋਸ਼ ਦੁਆਰਾ ਰਾਜਨੀਤੀ ਤੋਂ ਸੰਨਿਆਸ ਲੈਣ ਮਗਰੋਂ ਅੰਦੋਲਨ ਜ਼ਿਆਦਾ ਦੇਰ ਤਕ ਨਹੀਂ ਚਲ ਸਕਿਆ।

ਸਰਕਾਰ ਦੁਆਰਾ ਦਬਾ ਦਿੱਤੇ ਜਾਣ ਦੇ ਬਾਵਜੂਦ ਸਵਦੇਸ਼ੀ ਅੰਦੋਲਨ ਨੂੰ ਅਸਫਲ ਸਮਝਣਾ ਗ਼ਲਤ ਹੋਵੇਗਾ। ਇਕ ਤਰ੍ਹਾਂ ਨਾਲ ਦੇਖਿਆ ਜਾਵੇ ਤਾਂ ਇਹ ਅੰਦੋਲਨ ਕਾਫੀ ਸਫਲ ਰਿਹਾ ਕਿਉਂਕਿ ਇਸ ਨੇ ਭਾਰਤੀ ਰਾਸ਼ਟਰਵਾਦ ਨੂੰ ਵਿਕਸਿਤ ਕੀਤਾ ਅਤੇ ਅੱਗੇ ਵਧਾਇਆ। ਇਸ ਨੇ ਲੋਕਾਂ ਨੂੰ ਰਾਜਨੀਤਕ ਤੌਰ ਤੇ ਸੁਚੇਤ ਕੀਤਾ ਅਤੇ ਉਨ੍ਹਾਂ ਨੂੰ ਰਾਜਨੀਤੀ ਵਿਚ ਨਿਰਭਰਤਾ ਦਾ ਪਾਠ ਪੜ੍ਹਾਇਆ। ਇਸ ਅੰਦੋਲਨ ਮਗਰੋਂ ਲੋਕਾਂ ਦੀ ਰਾਜਨੀਤੀ ਵਿਚ ਹਿੱਸੇਦਾਰੀ ਵਧ ਗਈ। ਉਨ੍ਹਾਂ ਵਿਚ ਆਤਮ-ਵਿਸ਼ਵਾਸ ਅਤੇ ਆਤਮ-ਨਿਰਭਰਤਾ ਦਾ ਵੀ ਸੰਚਾਰ ਹੋਇਆ। ਆਖਿਰ ਸਰਕਾਰ ਨੂੰ ਰਾਸ਼ਟਰਵਾਦੀਆਂ ਦੀ ਮੰਗ ਅੱਗੇ ਝੁਕਣਾ

ਹੀ ਪਿਆ। 1911 ਈਸਵੀ ਵਿਚ ਬੰਗਾਲ ਦੀ ਵੰਡ ਦੇ ਫੈਸਲੇ ਨੂੰ ਵਾਪਿਸ ਲਿਆ ਗਿਆ। ਪੂਰਬੀ ਅਤੇ ਪੱਛਮੀ ਬੰਗਾਲ ਨੂੰ ਇਕੱਠਾ ਕਰ ਦਿੱਤਾ ਗਿਆ। ਬਿਹਾਰ ਅਤੇ ਉੜੀਸਾ ਨੂੰ ਵਿਸ਼ਾਲ ਬੰਗਾਲ 'ਚੋਂ ਕੱਢ ਕੇ ਇਕ ਵੱਖਰਾ ਸੂਬਾ ਬਣਾ ਦਿੱਤਾ ਗਿਆ। ਇਸ ਤੋਂ ਇਲਾਵਾ ਕਲਕੱਤੇ ਦੀ ਥਾਂ ਦਿੱਲੀ ਨੂੰ ਦੇਸ਼ ਦੀ ਰਾਜਧਾਨੀ ਬਣਾ ਦਿੱਤਾ ਗਿਆ।

4. 1907 ਈਸਵੀ ਤੋਂ ਬਾਅਦ ਦੇ ਸਾਲਾਂ ਵਿਚ ਇਕ ਜ਼ਬਰਦਸਤ ਕ੍ਰਾਂਤੀਕਾਰੀ ਉਗਰਵਾਦੀ ਅੰਦੋਲਨ ਉਭਰ ਕੇ ਸਾਮ੍ਹਣੇ ਆਇਆ। ਇਸ ਵਿਚ ਪਹਿਲ ਕੀਤੀ ਨੌਜਵਾਨਾਂ ਨੇ ਜਿਨ੍ਹਾਂ ਨੇ ਵਿਅਕਤੀਗਤ ਸੂਰਵੀਰਤਾ ਦਾ ਵਿਖਾਵਾ ਕੀਤਾ।

ਇਨ੍ਹਾਂ ਨੌਜਵਾਨਾਂ ਨੇ ਨਿਸਚਿਤ ਕੀਤਾ ਕਿ ਸਰਕਾਰੀ ਦਮਨ ਦਾ ਜਵਾਬ ਮੁੱਖ ਸਰਕਾਰੀ ਅਧਿਕਾਰੀਆਂ ਦੀ ਹੱਤਿਆ ਨਾਲ ਦੇਣਾ ਚਾਹੀਦਾ ਹੈ। ਕੁਝ ਅਖ਼ਬਾਰਾਂ ਨੇ ਵੀ ਇਨ੍ਹਾਂ ਦਾ ਪੱਖ ਪੂਰਿਆ। ਨੌਜਵਾਨ ਕ੍ਰਾਂਤੀਕਾਰੀਆਂ ਦੀ ਮਾਨਤਾ ਸੀ ਕਿ ਇਹ ਹਤਿਆਵਾਂ ਲੋਕਾਂ ਨੂੰ ਰਾਸ਼ਟਰਵਾਦ ਲਈ ਪ੍ਰੇਰਿਤ ਕਰਨਗੀਆਂ ਅਤੇ ਸਰਕਾਰੀ ਦਮਨ ਕਰਕੇ ਫੈਲੀ ਨਿਰਾਸ਼ਾ ਦਾ ਮਾਹੌਲ ਖ਼ਤਮ ਹੋ ਜਾਏਗਾ। ਜੇ ਹੱਤਿਆ ਦੀ ਕੋਸ਼ਿਸ਼ ਵਿਚ ਕ੍ਰਾਂਤੀਕਾਰੀ ਫੜੇ ਵੀ ਗਏ ਤਾਂ ਵੀ ਉਨ੍ਹਾਂ ਦੇ ਤਿਆਗ ਨਾਲ ਲੋਕਾਂ ਨੂੰ ਰਾਸ਼ਟਰਵਾਦੀ ਪ੍ਰੇਰਣਾ ਮਿਲੇਗੀ।

1908 ਈਸਵੀ ਵਿਚ ਖੁਦੀ ਰਾਮ ਬੋਸ ਅਤੇ ਪ੍ਰਫੁੱਲ ਚਾਕੀ ਨਾਂ ਦੇ ਦੋ ਨੌਜਵਾਨ ਕ੍ਰਾਂਤੀਕਾਰੀਆਂ ਨੇ ਇਕ ਬੱਘੀ ਉਤੇ ਬੰਬ ਸੁੱਟਿਆ। ਉਨ੍ਹਾਂ ਦਾ ਅਨੁਮਾਨ ਸੀ ਕਿ ਬੱਘੀ ਵਿਚ ਮੁਜ਼ਫ਼ਰਪੁਰ ਦਾ ਬਦਨਾਮ ਜੱਜ ਕਿੰਗ ਫੋਰਡ ਸਫ਼ਰ ਕਰ ਰਿਹਾ ਹੈ। ਪਰ ਬਦਕਿਸਮਤੀ ਨਾਲ ਕਿੰਗ ਫੋਰਡ ਦੀ ਥਾਂ ਦੋ ਅੰਗ੍ਰੇਜ਼ ਔਰਤਾਂ ਦੀ, ਜੋ ਬੱਘੀ ਵਿਚ ਸਫ਼ਰ ਕਰ ਰਹੀਆਂ ਸਨ, ਮੌਤ ਹੋ ਗਈ। ਪ੍ਰਫੁੱਲ ਚਾਕੀ ਨੇ ਆਪਣੇ ਆਪ ਨੂੰ ਗੋਲੀ ਮਾਰ ਲਈ ਅਤੇ ਖੁਦੀ ਰਾਮ ਬੋਸ ਨੂੰ ਫੜ ਕੇ ਫਾਂਸੀ ਦੇ ਦਿੱਤੀ ਗਈ।

ਛੇਤੀ ਹੀ ਕ੍ਰਾਂਤੀਕਾਰੀਆਂ ਦੀਆਂ ਗੁਪਤ ਸੰਸਥਾਵਾਂ ਪੂਰੇ ਦੇਸ਼ ਵਿਚ ਫੈਲ ਗਈਆਂ। ਪਰ ਹੌਲੀ ਹੌਲੀ ਇਹ ਕ੍ਰਾਂਤੀਕਾਰੀ ਲਹਿਰ ਦੇਸ਼ ਵਿਚ ਠੰਡੀ ਪੈ ਗਈ। ਇਸ ਦਾ ਇਕ ਮੁੱਖ ਕਾਰਣ ਇਹ ਸੀ ਕਿ ਕ੍ਰਾਂਤੀਕਾਰੀਆਂ ਕੋਲ ਲੋਕਾਂ ਦੇ ਸਮਰਥਨ ਦੀ ਘਾਟ ਸੀ। ਜਦ ਕਿ ਸੱਚ ਇਹ ਸੀ ਕਿ ਅੰਗ੍ਰੇਜ਼ੀ ਸਰਕਾਰ ਦੀਆਂ ਜੜ੍ਹਾਂ ਕਾਫੀ ਮਜ਼ਬੂਤ ਸਨ ਅਤੇ ਉਨ੍ਹਾਂ ਦਾ ਮੁਕਾਬਲਾ ਇਕ ਸ਼ਕਤੀਸ਼ਾਲੀ

ਜਨ-ਅੰਦੋਲਨ ਨਾਲ ਹੀ ਕੀਤਾ ਜਾ ਸਕਦਾ ਸੀ।

5. 1908 ਈਸਵੀ ਤੋਂ ਬਾਅਦ ਰਾਸ਼ਟਰੀ ਅੰਦੋਲਨ ਕੁਝ ਮੱਠਾ ਪੈਣ ਲੱਗਿਆ। ਲੋਕਾਂ ਨੂੰ ਅੰਦੋਲਨ ਦੇ ਨਵੇਂ ਦੌਰ ਦੀ ਉਡੀਕ ਸੀ। ਜੂਨ 1914 ਈਸਵੀ ਵਿਚ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਇਆ। ਭਾਰਤੀਆਂ ਨੂੰ ਮਹਿਸੂਸ ਹੋਣ ਲੱਗਾ ਕਿ ਸੰਗਠਿਤ ਹੋਣ ਦਾ ਸਮਾਂ ਆ ਗਿਆ ਹੈ। ਵਿਸ਼ਵ ਯੁੱਧ ਦੌਰਾਨ ਵਸਤੂਆਂ ਦੀਆਂ ਕੀਮਤਾਂ ਕਾਫੀ ਵਧ ਗਈਆਂ ਅਤੇ ਸਰਕਾਰ ਨੇ ਕਰ ਵੀ ਵਧਾ ਦਿੱਤੇ ਸਨ। ਇਨ੍ਹਾਂ ਸਾਰਿਆਂ ਤੋਂ ਵੀ ਪ੍ਰੇਸ਼ਾਨ ਹੋ ਕੇ ਲੋਕਾਂ ਨੇ ਸੰਗਠਿਤ ਹੋਣ ਦਾ ਮਨ ਬਣਾ ਲਿਆ।

1915-16 ਈਸਵੀ ਵਿਚ ਦੋ ਹੋਮ ਰੂਲ ਲੀਗਾਂ ਦੀ ਸਥਾਪਨਾ ਨਾਲ ਰਾਸ਼ਟਰੀ ਅੰਦੋਲਨ ਦੁਬਾਰਾ ਉਭਰ ਕੇ ਸਾਮ੍ਹਣੇ ਆਇਆ। ਪਹਿਲੀ ਹੋਮ ਰੂਲ ਲੀਗ ਦੇ ਨੇਤਾ ਸਨ ਲੋਕਮਾਨਯ ਤਿਲਕ ਜਿਨ੍ਹਾਂ ਨੂੰ 1914 ਈਸਵੀ ਵਿਚ ਜੇਲ੍ਹ ਤੋਂ ਰਿਹਾਈ ਮਿਲੀ ਸੀ। ਦੂਜੀ ਹੋਮ ਰੂਲ ਲੀਗ ਦੀ ਨੇਤਾ ਇਕ ਅੰਗ੍ਰੇਜ਼ ਇਸਤਰੀ ਏਨੀ ਬੇਸੈਂਟ ਸੀ। ਏਨੀ ਬੇਸੈਂਟ ਭਾਰਤੀ ਸਭਿਆਚਾਰ ਦੀ ਬੜੀ ਪ੍ਰਸ਼ੰਸਕ ਸੀ। ਦੋਹਾਂ ਹੋਮ ਰੂਲ ਲੀਗਾਂ ਨੇ ਇਕ ਦੂਜੇ ਦਾ ਸਾਥ ਦਿੱਤਾ ਅਤੇ ਮੀਟਿੰਗਾਂ, ਭਾਸ਼ਣਾਂ, ਦੌਰਿਆਂ, ਪਰਚਿਆਂ ਅਤੇ ਕਾਨਫਰੰਸਾਂ ਰਾਹੀਂ ਪੂਰੇ ਦੇਸ਼ ਵਿਚ ਪ੍ਰਚਾਰ ਕੀਤਾ। ਪਰਚੇ ਅੰਗ੍ਰੇਜ਼ੀ ਅਤੇ ਭਾਰਤੀ ਦੋਹਾਂ ਭਾਸ਼ਾਵਾਂ ਵਿਚ ਲਿਖੇ ਜਾਂਦੇ ਸਨ। ਉਨ੍ਹਾਂ ਦੀ ਸਰਕਾਰ ਤੋਂ ਮੁੱਖ ਮੰਗ ਸੀ—ਯੁੱਧ ਦੇ ਖਤਮ ਹੋਣ ਤੇ 'ਹੋਮ ਰੂਲ' ਜਾਂ ਸਵਰਾਜ ਦੀ ਪ੍ਰਾਪਤੀ।

ਦੋਹਾਂ ਲੀਗਾਂ ਨੇ ਕਾਫ਼ੀ ਕੰਮ ਕੀਤਾ ਅਤੇ ਛੇਤੀ ਹੀ ਸਾਰੇ ਦੇਸ਼ ਵਿਚ ਸਵਰਾਜ ਦੇ ਨਾਅਰੇ ਲੱਗਣ ਲੱਗੇ। ਸਰਕਾਰ ਤੋਂ ਹੋਮ ਰੂਲ ਲੀਗਾਂ ਦੀ ਵਧਦੀ ਹੋਈ ਹਰਮਨਪਿਆਰਤਾ ਸਹਿਣ ਨਹੀਂ ਹੋਈ। ਜੂਨ 1917 ਵਿਚ ਏਨੀ ਬੇਸੈਂਟ ਨੂੰ ਗ੍ਰਿਫਤਾਰ ਕਰ ਲਿਆ ਗਿਆ। ਉਨ੍ਹਾਂ ਦੀ ਗ੍ਰਿਫ਼ਤਾਰੀ ਤੇ ਪੂਰੇ ਦੇਸ਼ ਵਿਚ ਤਿੱਖੀ ਪ੍ਰਤਿਕ੍ਰਿਆ ਹੋਈ ਅਤੇ ਸਰਕਾਰ ਨੂੰ ਮਜ਼ਬੂਰ ਹੋ ਕੇ ਸਤੰਬਰ ਵਿਚ ਉਨ੍ਹਾਂ ਨੂੰ ਛੱਡ ਦੇਣਾ ਪਿਆ।

ਹੋਮ ਰੂਲ ਅੰਦੋਲਨ ਦੀ ਮੁੱਖ ਪ੍ਰਾਪਤੀ ਇਹ ਸੀ ਕਿ ਇਸ ਨੇ ਅੱਗੋਂ ਆਉਣ ਵਾਲੇ ਜਨ-ਅੰਦੋਲਨਾਂ ਲਈ ਸਾਰੇ ਕਾਰਕੁੰਨਾਂ ਨੂੰ ਬਹੁਤ ਜ਼ਰੂਰੀ ਸਿਖਲਾਈ ਦਿੱਤੀ। ਹੋਮ ਰੂਲ ਲੀਗਾਂ ਨੇ ਭਾਰਤੀਆਂ ਨੂੰ ਸਵੈ-ਸ਼ਾਸਨ ਲਈ ਸੁਚੇਤ ਵੀ ਕੀਤਾ।

6. ਵਿਸ਼ਵ ਯੁੱਧ ਦੌਰਾਨ ਕ੍ਰਾਂਤੀਕਾਰੀ ਅੰਦੋਲਨ ਨੇ ਇਕ ਵਾਰ ਫਿਰ ਜ਼ੋਰ ਫੜਿਆ। ਇਸ ਵਾਰ ਦੀ ਕ੍ਰਾਂਤੀਕਾਰੀ ਲਹਿਰ ਭਾਰਤ ਤੋਂ ਬਾਹਰ ਸਰਗਰਮ ਸੀ। ਭਾਰਤ ਵਿਚ ਵੀ ਉਗਰਵਾਦੀ ਕ੍ਰਾਂਤੀਕਾਰੀਆਂ ਦੀਆਂ ਕੁਝ ਘਟਨਾਵਾਂ ਵਾਪਰੀਆਂ। ਬੰਗਾਲ ਵਿਚ ਬਾਘਾ ਜਤਿਨ ਦੇ ਨਾਂ ਨਾਲ ਪ੍ਰਸਿੱਧ ਕ੍ਰਾਂਤੀਕਾਰੀ ਜਤਿਨ ਮੁਖਰਜੀ ਪੁਲਿਸ ਦੇ ਨਾਲ ਲੜਾਈ ਵਿਚ ਸ਼ਹੀਦ ਹੋਇਆ।

ਭਾਰਤ ਦੀ ਸਰਹੱਦ ਦੇ ਬਾਹਰ ਕਈ ਦੇਸ਼ ਭਗਤ ਅੰਗ੍ਰੇਜ਼ੀ ਸਰਕਾਰ ਦੇ ਖਿਲਾਫ਼ ਇਕ ਹਥਿਆਰਬੰਦ ਬਗਾਵਤ ਦੀ ਯੋਜਨਾ ਬਣਾ ਰਹੇ ਸਨ। ਲਾਲਾ ਹਰਦਿਆਲ, ਮੁਹੰਮਦ ਬਟਕਤੁੱਲਾ, ਸੋਹਣ ਸਿੰਘ ਭਕਨਾ ਅਤੇ ਕਰਤਾਰ ਸਿੰਘ ਸਰਾਭਾ ਕੁਝ ਪ੍ਰਮੁਖ .ਗਦਰੀ ਨੇਤਾ ਸਨ। .ਗਦਰ ਪਾਰਟੀ ਰਾਸ਼ਟਰਵਾਦੀ ਤਾਂ ਸੀ ਹੀ, ਨਾਲ ਹੀ ਧਰਮ-ਨਿਰਪੇਖਤਾ ਦੇ ਸੰਕਲਪ ਪ੍ਰਤੀ ਵੀ ਦ੍ਰਿੜ੍ਹ ਸੀ।

ਜਿਉਂ ਹੀ 1914 ਈਸਵੀ ਵਿਚ ਵਿਸ਼ਵ ਯੁੱਧ ਆਰੰਭ ਹੋਇਆ .ਗਦਰ ਪਾਰਟੀ ਨੇ ਆਪਣੇ ਹਜ਼ਾਰਾਂ ਮੈਂਬਰਾਂ ਨੂੰ ਭਾਰਤ ਭੇਜਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦਾ ਉਦੇਸ਼ ਸੀ ਫੌਜ ਅਤੇ ਸਥਾਨਕ ਕ੍ਰਾਂਤੀਕਾਰੀਆਂ ਦੀ ਮਦਦ ਨਾਲ ਅੰਗ੍ਰੇਜ਼ਾਂ ਦੇ ਵਿਰੁੱਧ ਇਕ ਹਥਿਆਰਬੰਦ ਬਗਾਵਤ ਕਰਨਾ। ਉਨ੍ਹਾਂ ਦੇ ਯਤਨ ਮੁੱਖ ਰੂਪ ਵਿਚ ਪੰਜਾਬ ਵਿਚ ਹੀ ਕੇਂਦ੍ਰਿਤ ਸਨ।

ਬਦਕਿਸਮਤੀ ਨਾਲ ਸਰਕਾਰ ਨੂੰ ਉਨ੍ਹਾਂ ਦੀ ਯੋਜਨਾ ਦਾ ਪਤਾ ਲੱਗ ਗਿਆ ਅਤੇ ਫਰਵਰੀ 1915 ਵਿਚ ਉਨ੍ਹਾਂ ਦੇ ਖ਼ਿਲਾਫ਼ ਸਖ਼ਤ ਕਾਰਵਾਈ ਕੀਤੀ ਗਈ। ਫੌਜ ਦੀਆਂ ਬਾਗੀ ਯੂਨਿਟਾਂ ਨੂੰ ਤੋੜ ਦਿੱਤਾ ਗਿਆ ਅਤੇ ਪੰਜਾਬ ਵਿਚ .ਗਦਰ ਪਾਰਟੀ ਦੇ ਕਈ ਮੈਂਬਰਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਬਗਾਵਤ ਦੇ 45 ਆਗੂਆਂ ਨੂੰ ਫਾਂਸੀ ਦੇ ਦਿੱਤੀ ਗਈ ਅਤੇ 200 ਨੂੰ ਜੇਲ੍ਹ ਵਿਚ ਲੰਮੀ ਸਜ਼ਾ ਭੁਗਤਣੀ ਪਈ। .ਗਦਰ ਅੰਦੋਲਨ ਨੂੰ ਪੂਰੀ ਤਰ੍ਹਾਂ ਦਬਾ ਦਿੱਤਾ ਗਿਆ। ਫਿਰ ਵੀ ਦੇਸ਼ ਦੇ ਬਾਹਰ ਕਈ ਭਾਰਤੀਆਂ ਨੇ ਕ੍ਰਾਂਤੀਕਾਰੀ ਗਤੀਵਿਧੀਆਂ ਜਾਰੀ ਰੱਖੀਆਂ। ਮੈਡਮ ਕਾਮਾ, ਰਾਜਾ ਮਹਿੰਦਰ ਪ੍ਰਤਾਪ, ਰਾਸ ਬਿਹਾਰੀ ਬੋਸ, ਮੌਲਾਨਾ ਉਬੇਦੁੱਲਾਹ ਸਿੰਧੀ, ਸਰਕਾਰ ਸਿੰਘ ਰਾਣਾ ਅਤੇ ਚੰਪਕਰਮਨ ਪਿਲੈ ਅਜਿਹੇ ਹੀ ਕੁਝ ਕ੍ਰਾਂਤੀਕਾਰੀ ਸਨ।

# 4

ਰਾਸ਼ਟਰੀ ਅੰਦੋਲਨ ਦੇ ਅਗਲੇ ਅਤੇ ਨਿਰਣਾਇਕ ਦੌਰ ਦਾ ਆਰੰਭ 1919 ਈਸਵੀ ਵਿਚ ਗਾਂਧੀ ਜੀ ਦੀ ਅਗਵਾਈ ਵਿਚ ਹੋਇਆ। ਇਸ ਦੌਰ ਵਿਚ ਗਾਂਧੀ ਜੀ ਦਾ ਸਾਥ ਕਈ ਮਹਾਨ ਆਗੂਆਂ ਨੇ ਦਿੱਤਾ। ਜਵਾਹਰ ਲਾਲ ਨਹਿਰੂ, ਸੁਭਾਸ਼ ਚੰਦਰ ਬੋਸ, ਸਰਦਾਰ ਪਟੇਲ, ਮੌਲਾਨਾ ਅਬੁਲ ਕਲਾਮ ਆਜ਼ਾਦ, ਰਾਜੇਂਦਰ ਪ੍ਰਸਾਦ ਅਤੇ ਚਕ੍ਰਵਰਤੀ ਰਾਜਗੋਪਾਲਾਚਾਰੀ ਇਸੇ ਦੌਰ ਦੇ ਪ੍ਰਮੁਖ ਨੇਤਾ ਸਨ।

1. ਮੋਹਨ ਦਾਸ ਕਰਮਚੰਦ ਗਾਂਧੀ ਬ੍ਰਿਟੇਨ ਵਿਚ ਵਕਾਲਤ ਦੀ ਪੜ੍ਹਾਈ ਪੂਰੀ ਕਰਨ ਮਗਰੋਂ ਦੱਖਣੀ ਅਫਰੀਕਾ ਵਿਚ ਵਕਾਲਤ ਕਰਨ ਲਈ ਗਏ। ਉਨ੍ਹਾਂ ਦਿਨਾਂ ਵਿਚ ਅਫਰੀਕਾ ਵਿਚ ਕਈ ਭਾਰਤੀ ਮਜ਼ਦੂਰ ਅਤੇ ਵਪਾਰੀ ਰਹਿੰਦੇ ਸਨ।

ਗਾਂਧੀ ਜੀ ਨੇ ਦੱਖਣੀ ਅਫਰੀਕਾ ਵਿਚ ਭਾਰਤੀਆਂ ਦੇ ਨਾਲ ਜੋ ਮਾੜਾ ਸਲੂਕ ਕੀਤਾ ਜਾਂਦਾ ਸੀ, ਉਸ ਦੇ ਵਿਰੁੱਧ ਸੰਘਰਸ਼ ਕਰਨ ਦਾ ਫੈਸਲਾ ਕੀਤਾ। ਉਨ੍ਹਾਂ ਦੇ ਅੰਦੋਲਨ ਨੇ ਸਰਕਾਰ ਨੂੰ ਉਨ੍ਹਾਂ ਦੀਆਂ ਕਈ ਮੰਗਾਂ ਸਵੀਕਾਰ ਕਰਨ ਲਈ ਮਜ਼ਬੂਰ ਕਰ ਦਿੱਤਾ। 1893 ਤੋਂ 1914 ਈਸਵੀ ਤਕ ਚਲਣ ਵਾਲੇ ਸੰਘਰਸ਼ ਵਿਚ ਗਾਂਧੀ ਜੀ ਨੇ ਅਸਹਿਯੋਗ, ਅਹਿੰਸਾ ਅਤੇ ਸਤਿਆਗ੍ਰਹਿ ਤੇ ਆਧਾਰਿਤ ਜਨ ਸੰਘਰਸ਼ ਦੀ ਪਰਖ ਕੀਤੀ। ਅੱਗੋਂ ਆਉਣ ਵਾਲੇ ਸਮੇਂ ਦੇ ਰਾਸ਼ਟਰੀ ਅੰਦੋਲਨ ਵਿਚ ਇਨ੍ਹਾਂ ਦੀ ਪ੍ਰਭਾਵਸ਼ਾਲੀ ਵਰਤੋਂ ਕੀਤੀ ਗਈ।

1915 ਈਸਵੀ ਵਿਚ ਗਾਂਧੀ ਜੀ ਭਾਰਤ ਪਰਤੇ। ਆਉਣ ਮਗਰੋਂ ਉਨ੍ਹਾਂ ਨੇ ਪਹਿਲਾਂ ਇਕ ਸਾਲ ਤਕ ਭਾਰਤ ਦਾ ਦੌਰਾ ਕੀਤਾ। ਨਾਲ ਹੀ ਉਨ੍ਹਾਂ ਨੇ ਭਾਰਤੀ ਹਾਲਾਤ ਦੇ ਅਨੁਸਾਰ ਆਪਣੀਆਂ ਰਾਜਨੀਤਕ ਪੱਧਤੀਆਂ ਨੂੰ ਢਾਲਣ ਦਾ ਕੰਮ ਵੀ ਸ਼ੁਰੂ ਕੀਤਾ।

ਗਾਂਧੀ ਜੀ ਨੇ ਭਾਰਤ ਵਿਚ ਆਪਣੀਆਂ ਰਾਜਨੀਤਕ ਗਤੀਵਿਧੀਆਂ ਦਾ ਆਰੰਭ 1917 ਈਸਵੀ ਵਿਚ ਉੱਤਰ ਬਿਹਾਰ ਵਿਚ ਚੰਪਾਰਨ ਨਾਂ ਦੇ ਸਥਾਨ ਤੋਂ ਕੀਤਾ। ਉਥੇ ਉਨ੍ਹਾਂ ਨੇ ਨੀਲ ਦੀ ਖੇਤੀ ਵਿਚ ਲੱਗੇ ਕਿਸਾਨਾਂ ਦੀ ਲੜਾਈ ਬਾਗ਼ਾਂ ਦੇ ਮਾਲਕਾਂ ਦੇ ਵਿਰੁੱਧ ਲੜੀ। ਅਗਲੇ

ਸਾਲ ਉਨ੍ਹਾਂ ਨੇ ਗੁਜਰਾਤ ਦੇ ਖੇੜਾ ਜ਼ਿਲ੍ਹੇ ਦੇ ਕਿਸਾਨਾਂ ਦੀ ਸਰਕਾਰ ਦੇ ਵਿਰੁੱਧ ਸੰਘਰਸ਼ ਵਿਚ ਅਗਵਾਈ ਕੀਤੀ। ਉਥੇ ਕਾਲ ਦੇ ਕਾਰਣ ਉਸ ਸਾਲ ਫ਼ਸਲ ਨਹੀਂ ਹੋਈ ਸੀ। ਪਰ ਸਰਕਾਰ ਨੇ ਮਾਲ-ਗੁਜ਼ਾਰੀ ਘਟ ਕਰਨ ਤੋਂ ਨਾਂਹ ਕਰ ਦਿੱਤੀ। ਗਾਂਧੀ ਜੀ ਨੇ ਕਿਸਾਨਾਂ ਨੂੰ ਸਲਾਹ ਦਿੱਤੀ ਕਿ ਜਦੋਂ ਤਕ ਸਰਕਾਰ ਉਨ੍ਹਾਂ ਦੀਆਂ ਮੰਗਾਂ ਪ੍ਰਵਾਨ ਨਾ ਕਰੇ, ਉਹ ਸਰਕਾਰ ਨੂੰ ਮਾਲ-ਗੁਜ਼ਾਰੀ ਨਾ ਦੇਣ। ਅੰਤ ਵਿਚ ਸਰਕਾਰ ਨੇ ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਅਤੇ ਕੇਵਲ ਉਨ੍ਹਾਂ ਕਿਸਾਨਾਂ ਤੋਂ ਮਾਲ-ਗੁਜ਼ਾਰੀ ਵਸੂਲ ਕੀਤੀ ਜੋ ਦੇਣ ਦੇ ਸਮਰਥ ਸਨ। 1917 ਈਸਵੀ ਵਿਚ ਗਾਂਧੀ ਜੀ ਨੇ ਅਹਿਮਦਾਬਾਦ ਦੀ ਕਪੜਾ ਮਿੱਲ ਦੇ ਮਜ਼ਦੂਰਾਂ ਦੀ ਜ਼ਿਆਦਾ ਮਜ਼ਦੂਰੀ ਲਈ ਕੀਤੇ ਸੰਘਰਸ਼ ਦੀ ਅਗਵਾਈ ਕੀਤੀ।

ਇਨ੍ਹਾਂ ਤਿੰਨ ਲੜਾਈਆਂ ਦੁਆਰਾ ਗਾਂਧੀ ਜੀ ਨੂੰ ਭਾਰਤੀ ਜਨਤਾ ਦੇ ਹੋਰ ਨੇੜੇ ਆਉਣ ਦਾ ਮੌਕਾ ਮਿਲਿਆ। ਇਨ੍ਹਾਂ ਲੜਾਈਆਂ ਵਿਚ ਗਾਂਧੀ ਜੀ ਨੂੰ ਰਾਜੇਂਦਰ ਪ੍ਰਸਾਦ, ਆਚਾਰੀਆ ਕ੍ਰਿਪਲਾਨੀ ਅਤੇ ਸਰਦਾਰ ਪਟੇਲ ਵਰਗੇ ਦੇਸ਼ ਭਗਤ ਆਗੂਆਂ ਦਾ ਵੀ ਸਾਥ ਮਿਲਿਆ।

ਗਾਂਧੀ ਜੀ ਦੇ ਸਮੇਂ ਵਿਚ ਭਾਰਤੀ ਰਾਸ਼ਟਰੀ ਅੰਦੋਲਨ ਨੇ ਵਿਸ਼ਵ ਇਤਿਹਾਸ ਵਿਚ ਸਭ ਤੋਂ ਵਿਸ਼ਾਲ ਜਨ-ਅੰਦੋਲਨ ਦਾ ਰੂਪ ਧਾਰਣ ਕੀਤਾ।

2. ਰਾਸ਼ਟਰੀ ਅੰਦੋਲਨ ਦੌਰਾਨ ਗਾਂਧੀ ਜੀ ਨੇ ਇਕ ਖ਼ਾਸ ਰਾਜਨੀਤੀ ਦਾ ਵਿਕਾਸ ਅਤੇ ਪ੍ਰਯੋਗ ਕੀਤਾ ਸੀ।

ਗਾਂਧੀ ਜੀ ਨੂੰ ਆਮ ਜਨਤਾ ਦੇ ਸੰਘਰਸ਼ ਕਰਨ ਦੀ ਸਮਰਥਾ ਵਿਚ ਅਦਭੁਤ ਸ਼ਰਧਾ ਸੀ। 1942 ਈਸਵੀ ਵਿਚ ਇਕ ਵਿਦੇਸ਼ੀ ਪੱਤਰਕਾਰ ਨੇ ਉਨ੍ਹਾਂ ਨੂੰ ਪੁੱਛਿਆ ਕਿ ਉਹ ਕਿਵੇਂ ਏਨੇ ਵਿਸ਼ਾਲ ਅੰਗ੍ਰੇਜ਼ੀ ਸਾਮਰਾਜ ਨੂੰ ਭਾਰਤ ਛੱਡਣ ਲਈ ਮਜ਼ਬੂਰ ਕਰਨਗੇ। ਗਾਂਧੀ ਜੀ ਦਾ ਉੱਤਰ ਸੀ, "ਲੱਖਾਂ ਕਰੋੜਾਂ ਮੌਨ ਭਾਰਤੀਆਂ ਦੀ ਸ਼ਕਤੀ ਦੁਆਰਾ।" ਅੰਦੋਲਨ ਵਿਚ ਜਨਤਾ ਦੀ ਭੂਮਿਕਾ ਅਤੇ ਜਨਤਾ ਨਾਲ ਆਪਣੇ ਸੰਬੰਧਾਂ ਬਾਰੇ ਉਨ੍ਹਾਂ ਨੇ 1939 ਈਸਵੀ ਵਿਚ ਕਿਹਾ, "ਮੇਰੀ ਆਪਣੀ ਪ੍ਰਤਿਸ਼ਠਾ ਦਾ ਕੋਈ ਮਤਲਬ ਨਹੀਂ ਹੈ। ਇਸ ਦੀ ਕੋਈ ਸੁਤੰਤਰ ਹੋਂਦ ਵੀ ਨਹੀਂ ਹੈ। ਭਾਰਤ ਦੀ ਉੱਨਤੀ ਜਾਂ ਅਧੋਗਤੀ ਉਸ

ਦੀਆਂ ਕਰੋੜਾਂ ਸੰਤਾਨਾਂ ਦੀਆਂ ਸਮੂਹਿਕ ਗਤੀਵਿਧੀਆਂ ਵਿਚ ਵਿਆਪਤ ਚੰਗਿਆਈਆਂ ਜਾਂ ਬੁਰਾਈਆਂ ਨਾਲ ਹੋਵੇਗੀ। ਇਸ ਕਾਰਵਾਈ ਵਿਚ ਵਿਅਕਤੀਆਂ ਦਾ ਕੋਈ ਮਹੱਤਵ ਨਹੀਂ ਹੁੰਦਾ, ਭਾਵੇਂ ਉਹ ਕਿੰਨੇ ਵੀ ਵੱਡੇ ਕਿਉਂ ਨਾ ਹੋਣ। ਉਨ੍ਹਾਂ ਦਾ ਮਹੱਤਵ ਸਿਰਫ ਕਰੋੜਾਂ ਭਾਰਤੀਆਂ ਦੇ ਪ੍ਰਤਿਨਿਧੀ ਹੋਣ ਵਿਚ ਹੈ।"

ਰਾਸ਼ਟਰੀ ਅੰਦੋਲਨ ਨੇ ਸਮਾਜ ਵਿਚ ਔਰਤਾਂ ਦੀ ਹਾਲਤ ਸੁਧਾਰਨ ਦੀ ਜ਼ਿੰਮੇਵਾਰੀ ਲਈ। ਸਿੱਟੇ ਵਜੋਂ ਔਰਤਾਂ ਨੇ ਵੱਡੀ ਪੱਧਰ ਤੇ ਅੰਦੋਲਨ ਵਿਚ ਹਿੱਸਾ ਲਿਆ।

ਇਸ ਨਵੇਂ ਸੰਘਰਸ਼ ਦੇ ਮੁਖ ਪੱਖ ਸਨ ਸਤਿਆਗ੍ਰਹਿ ਅਤੇ ਅੰਗ੍ਰੇਜ਼ੀ ਸਰਕਾਰ ਨਾਲ ਪੂਰੀ ਤਰ੍ਹਾਂ ਨਾ-ਮਿਲਵਰਤਨ।

ਸਤਿਆਗ੍ਰਹਿ ਸਚ ਅਤੇ ਅਹਿੰਸਾ 'ਤੇ ਆਧਾਰਿਤ ਸੀ। ਇਸ ਦਾ ਮਤਲਬ ਇਹ ਸੀ ਕਿ ਸਤਿਆਗ੍ਰਹੀ ਨੇ ਕਿਸੇ ਵੀ ਹਾਲਤ ਵਿਚ ਸੱਚ ਅਤੇ ਅਹਿੰਸਾ ਦਾ ਪੱਲਾ ਨਹੀਂ ਛੱਡਣਾ ਸੀ। ਉਸਨੇ ਆਪਣੇ ਉਦੇਸ਼ ਦੀ ਪ੍ਰਾਪਤੀ ਲਈ ਕਿਸੇ ਵੀ ਅਜਿਹੇ ਸਾਧਨ ਦਾ ਸਹਾਰਾ ਨਹੀਂ ਲੈਣਾ ਸੀ ਜਿਸਨੂੰ ਉਹ ਗ਼ਲਤ ਸਮਝਦਾ ਹੋਵੇ। ਇਸ ਸੰਘਰਸ਼ ਵਿਚ ਆਪਣੇ ਟੀਚੇ ਦੀ ਪ੍ਰਾਪਤੀ ਲਈ ਇਕ ਸੱਚੇ ਸਤਿਆਗ੍ਰਹੀ ਨੂੰ ਜੋ ਵੀ ਕਸ਼ਟ ਸਹਿਣਾ ਪਵੇਗਾ, ਉਸਨੂੰ ਉਹ ਸਵੈ-ਇੱਛਾ ਨਾਲ ਸਹਿਣ ਕਰੇ। ਪਰ ਸੰਘਰਸ਼ ਦੌਰਾਨ ਉਹ ਆਪਣੇ ਵਿਰੋਧੀ ਨਾਲ ਨਫ਼ਰਤ ਨਹੀਂ ਕਰੇਗਾ। ਸਤਿਆਗ੍ਰਹੀ ਦਾ ਮੁੱਖ ਉਦੇਸ਼ ਆਪਣੇ ਵਿਰੋਧੀ ਦੇ ਹਿਰਦੇ ਨੂੰ ਬਦਲਣਾ ਹੋਵੇਗਾ। ਜੇ ਵਿਰੋਧੀ ਦੇ ਵਿਚਾਰ ਬਦਲ ਜਾਣਗੇ ਤਾਂ ਉਹ ਸਤਿਆਗ੍ਰਹੀ ਦੀਆਂ ਨਿਆਂਪੂਰਣ ਮੰਗਾਂ ਨੂੰ ਠੀਕ ਤਰ੍ਹਾਂ ਸਮਝ ਸਕੇਗਾ।

ਰਾਸ਼ਟਰੀ ਅੰਦੋਲਨ ਵਿਚ ਜਨ ਸੰਘਰਸ਼ ਦੀ ਗਾਂਧੀਵਾਦੀ ਤਕਨੀਕ ਦਾ ਇਕ ਮੁੱਖ ਹਿੱਸਾ ਸੀ ਇਸਦਾ ਅਹਿੰਸਾਤਮਕ ਸਰੂਪ। ਅਹਿੰਸਾਤਮਕ ਸੰਘਰਸ਼ ਦਾ ਇਕ ਲਾਭ ਇਹ ਵੀ ਸੀ ਕਿ ਲੱਖਾਂ ਸਾਧਾਰਣ ਇਸਤਰੀ ਪੁਰਸ਼ ਬਗੈਰ ਕਿਸੇ ਡਰ ਅਤੇ ਝਿਜਕ ਦੇ ਅੰਦੋਲਨ ਵਿਚ ਹਿੱਸਾ ਲੈ ਸਕਦੇ ਸਨ। ਇਸੇ ਕਾਰਣ ਰਾਸ਼ਟਰੀ ਅੰਦੋਲਨ ਵਿਚ ਜਨ-ਸੰਘਰਸ਼ ਕੇਵਲ ਕੁਝ ਦ੍ਰਿੜ੍ਹ ਸੰਕਲਪ ਵਾਲੇ ਅਤੇ ਨਿਸ਼ਠਾਵਾਨ ਸਤਿਆਗ੍ਰਹੀਆਂ ਤਕ ਹੀ ਸੀਮਿਤ ਨਹੀਂ ਸੀ ਸਗੋਂ ਉਸਦਾ ਇਕ ਵਿਆਪਕ ਆਧਾਰ ਵੀ ਸੀ।

ਗਾਂਧੀ ਜੀ ਨੇ ਇਹ ਵੀ ਜ਼ੋਰ ਦਿੱਤਾ ਕਿ ਅਹਿੰਸਾ ਨੂੰ ਕਮਜ਼ੋਰੀ ਨਹੀਂ ਮੰਨਣਾ ਚਾਹੀਦਾ। ਉਨ੍ਹਾਂ ਨੇ ਇਹ ਸਪਸ਼ਟ ਕੀਤਾ ਕਿ ਅਹਿੰਸਕ ਹੋਣ ਲਈ ਕਾਇਰਤਾ ਦੀ ਨਹੀਂ ਸਗੋਂ ਵੀਰਤਾ ਦੀ ਜ਼ਰੂਰਤ ਹੁੰਦੀ ਹੈ। ਉਨ੍ਹਾਂ ਅਨੁਸਾਰ ਕੇਵਲ ਬਹਾਦਰ ਅਤੇ ਹਿੰਮਤ ਵਾਲੇ ਲੋਕ ਹੀ ਅਹਿੰਸਕ ਹੋ ਸਕਦੇ ਹਨ।

ਗਾਂਧੀ ਜੀ ਅਤੇ ਉਨ੍ਹਾਂ ਦੇ ਕਈ ਅਨੁਯਾਈਆਂ ਲਈ ਅਹਿੰਸਾ ਇਕ ਸਿੱਧਾਂਤ ਅਤੇ ਡੂੰਘੀ ਸ਼ਰਧਾ ਦਾ ਪ੍ਰਤੀਕ ਸੀ। ਪਰ ਕਈ ਹੋਰ ਰਾਸ਼ਟਰਵਾਦੀ ਆਗੂਆਂ ਲਈ ਇਹ ਇਕ ਰਣਨੀਤੀ ਅਤੇ ਰਾਜਨੀਤਕ ਵਿਵਹਾਰਕਤਾ ਦਾ ਪ੍ਰਸ਼ਨ ਸੀ। ਉਨ੍ਹਾਂ ਲਈ ਅਹਿੰਸਾਤਮਕ ਸੰਘਰਸ਼ ਵਿਸ਼ੇਸ਼ ਹਾਲਤਾਂ ਵਿਚ ਅੰਦੋਲਨ ਨੂੰ ਅੱਗੇ ਵਧਾਉਣ ਦਾ ਇਕ ਚੰਗਾ ਤਰੀਕਾ ਸੀ। ਜਵਾਹਰ ਲਾਲ ਨਹਿਰੂ, ਸੁਭਾਸ਼ ਚੰਦਰ ਬੋਸ, ਮੌਲਾਨਾ ਆਜ਼ਾਦ ਅਤੇ ਕਈ ਹੋਰ ਆਗੂਆਂ ਦਾ ਇਹ ਮੰਨਣਾ ਸੀ ਕਿ ਭਾਰਤ ਇਕ ਹਥਿਆਰਬੰਦ ਅੰਦੋਲਨ ਲਈ ਤਿਆਰ ਨਹੀਂ ਸੀ ਅਤੇ ਭਾਰਤੀਆਂ ਕੋਲ ਬਹੁਤੇ ਹਥਿਆਰ ਵੀ ਨਹੀਂ ਸਨ। ਇਸ ਲਈ ਉਨ੍ਹਾਂ ਅਨੁਸਾਰ ਅੰਗ੍ਰੇਜ਼ੀ ਸਰਕਾਰ ਦੇ ਵਿਰੁੱਧ ਇਕ ਹਿੰਸਕ ਸੰਘਰਸ਼ ਦੀ ਕੋਈ ਉਚਿਤਤਾ ਨਹੀਂ ਸੀ।

ਅਹਿੰਸਕ ਸੰਘਰਸ਼ ਦੀ ਇਕ ਨੈਤਿਕ ਸ਼ਕਤੀ ਵੀ ਸੀ। ਇਸ ਨਾਲ ਨਿਪਟਣ ਲਈ ਅੰਗ੍ਰੇਜ਼ੀ ਸਰਕਾਰ ਦੁਬਿਧਾ ਵਿਚ ਪੈ ਜਾਂਦੀ ਸੀ। ਜੇ ਸਰਕਾਰ ਅਹਿੰਸਕ ਅੰਦੋਲਨ ਨੂੰ ਉਸੇ ਤਰੀਕੇ ਚਲਣ ਦੇਵੇ, ਤਾਂ ਇਸ ਨਾਲ ਸਰਕਾਰ ਦੀ ਪ੍ਰਤਿਸ਼ਠਾ ਘਟਦੀ ਸੀ। ਗਾਂਧੀਵਾਦੀ ਅੰਦੋਲਨ ਅਹਿੰਸਕ ਤਾਂ ਸੀ ਪਰ ਕਾਨੂੰਨ ਤੋੜਨ ਵਿਚ ਵਿਸ਼ਵਾਸ ਰਖਦਾ ਸੀ। ਜੇ ਉਸ ਨੂੰ ਨਾ ਰੋਕਿਆ ਜਾਏ ਤਾਂ ਕਾਨੂੰਨ ਦੇ ਰੱਖਿਅਕ ਦੇ ਰੂਪ ਵਿਚ ਸਰਕਾਰ ਦੀ ਸਥਿਤੀ ਵਿਗੜ ਸਕਦੀ ਸੀ। ਪਰ ਜੇ ਸਰਕਾਰ ਨੇ ਅੰਦੋਲਨ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ (ਅਜਿਹਾ ਪੁਲਿਸ ਅਤੇ ਫੌਜ ਦੀ ਮਦਦ ਨਾਲ ਹਿੰਸਾ ਰਾਹੀਂ ਹੀ ਸੰਭਵ ਸੀ) ਤਾਂ ਸੰਸਾਰ ਵਿਚ ਉਸ ਦਾ ਅਕਸ ਧੁੰਦਲਾ ਪੈਂਦਾ ਸੀ। ਇਕ ਅਹਿੰਸਕ ਅੰਦੋਲਨ ਨੂੰ ਹਿੰਸਕ ਰੂਪ ਵਿਚ ਦਬਾਉਣਾ ਘਟੀਆ ਅਤੇ ਜ਼ਾਲਮਾਨਾ ਕਾਰਜ ਹੈ। ਅਜਿਹਾ ਕਰਨ ਵਿਚ ਅੰਗ੍ਰੇਜ਼ੀ ਸਰਕਾਰ ਅਤੇ ਬ੍ਰਿਟੇਨ ਦਾ ਦੁਨੀਆ ਦੀਆਂ ਨਜ਼ਰਾਂ ਵਿਚ ਡਿਗ ਜਾਣ ਦਾ ਖ਼ਤਰਾ ਸੀ। ਇਸ ਤਰ੍ਹਾਂ ਅਹਿੰਸਕ

ਅੰਦੋਲਨ ਨੂੰ ਭਾਵੇਂ ਸਰਕਾਰ ਦਬਾਏ ਜਾਂ ਨਾ ਦਬਾਏ, ਦੋਵੇਂ ਹੀ ਤਰ੍ਹਾਂ ਉਸ ਦੀ ਹਾਨੀ ਸੀ।

ਗਾਂਧੀ ਜੀ ਦੀ ਅਗਵਾਈ ਵਿਚ ਰਾਸ਼ਟਰੀ ਅੰਦੋਲਨ ਦਾ ਇਕ ਮਜ਼ਬੂਤ ਪੱਖ ਸੀ ਲੋਕਾਂ ਦੇ ਦਿਲ ਅਤੇ ਦਿਮਾਗ 'ਚੋਂ ਡਰ ਨੂੰ ਕੱਢ ਦੇਣਾ। ਹੌਲੀ ਹੌਲੀ ਉਨ੍ਹਾਂ ਦੇ ਦਿਮਾਗ 'ਚੋਂ ਅੰਗ੍ਰੇਜ਼ੀ ਰਾਜ ਦੀ ਸ਼ਕਤੀ ਦਾ ਡਰ ਘਟਦਾ ਗਿਆ। ਜਵਾਹਰ ਲਾਲ ਨਹਿਰੂ ਅਨੁਸਾਰ ਗਾਂਧੀ ਜੀ ਨੇ ਜਨਤਾ ਨੂੰ ਸਵੈ-ਵਿਸ਼ਵਾਸ ਅਤੇ ਨਿਰਭਰਤਾ ਨਾਲ ਭਰ ਦਿੱਤਾ ਸੀ।

ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਭਾਰਤ ਵਰਗੇ ਵਿਸ਼ਾਲ ਦੇਸ਼ ਉੱਤੇ ਸਿਰਫ਼ ਸ਼ਕਤੀ ਦੇ ਆਧਾਰ 'ਤੇ ਰਾਜ ਕਰਨਾ ਸੰਭਵ ਨਹੀਂ ਸੀ। ਭਾਰਤੀ ਸਮਾਜ ਦੇ ਕੁਝ ਹਿੱਸਿਆਂ ਵਿਚ ਅੰਗ੍ਰੇਜ਼ੀ ਰਾਜ ਲਈ ਪ੍ਰਵਾਨਗੀ ਅਤੇ ਸਮਰਥਨ ਪ੍ਰਾਪਤ ਕਰਨਾ ਜ਼ਰੂਰੀ ਸੀ। ਇਹ ਪ੍ਰਵਾਨਗੀ ਪ੍ਰਾਪਤ ਕਰਨ ਲਈ ਉਨ੍ਹਾਂ ਨੇ ਭਾਰਤੀ ਜਨਤਾ ਵਿਚ ਦੋ ਵਿਚਾਰਾਂ ਨੂੰ ਫੈਲਾਇਆ। ਪਹਿਲਾ ਤਾਂ ਇਹ ਕਿ ਵਿਦੇਸ਼ੀ ਹੋਣ ਦੇ ਬਾਵਜੂਦ ਅੰਗ੍ਰੇਜ਼ੀ ਸਰਕਾਰ ਭਾਰਤੀਆਂ ਦੀ ਹਿਤੈਸ਼ੀ ਅਤੇ ਸ਼ੁਭਚਿੰਤਕ ਹੈ ਅਤੇ ਉਨ੍ਹਾਂ ਦੇ ਹਿੱਤ ਵਿਚ ਹੀ ਕੰਮ ਕਰਦੀ ਹੈ। ਦੂਜਾ ਵਿਚਾਰ ਇਹ ਕਿ ਭਾਰਤ ਵਿਚ ਅੰਗ੍ਰੇਜ਼ੀ ਰਾਜ ਸਥਾਈ ਅਤੇ ਅਟੁੱਟ ਹੈ। ਇਸਨੂੰ ਉਖਾੜ ਸਕਣਾ ਜਨਤਾ ਦੇ ਵੱਸ ਦੀ ਗੱਲ ਨਹੀਂ। ਹੌਲੀ ਹੌਲੀ ਇਹ ਦੋਵੇਂ ਵਿਚਾਰ ਭਾਰਤੀ ਲੋਕਾਂ ਦੇ ਦਿਮਾਗਾਂ ਵਿਚ ਘਰ ਕਰ ਚੁੱਕੇ ਸਨ। ਰਾਸ਼ਟਰੀ ਅੰਦੋਲਨ ਦਾ ਮੁੱਖ ਉਦੇਸ਼ ਇਨ੍ਹਾਂ ਦੋਹਾਂ ਵਿਚਾਰਾਂ ਨੂੰ ਲੋਕਾਂ ਦੇ ਦਿਮਾਗ ਵਿਚੋਂ ਕੱਢਣਾ ਸੀ।

ਰਾਸ਼ਟਰੀ ਅੰਦੋਲਨ ਨੇ ਆਪਣੇ ਨਰਮ-ਪੰਥੀ ਦੌਰ ਵਿਚ ਹੀ ਪਹਿਲੇ ਵਿਚਾਰ ਨੂੰ ਪੜ੍ਹੇ ਲਿਖੇ ਭਾਰਤੀਆਂ ਦੇ ਦਿਮਾਗ ਵਿਚੋਂ ਸਫਲਤਾ ਪੂਰਵਕ ਕੱਢ ਦਿੱਤਾ ਸੀ। ਅੰਗ੍ਰੇਜ਼ੀ ਸਾਮਰਾਜਵਾਦ ਦੁਆਰਾ ਭਾਰਤ ਦੇ ਆਰਥਿਕ ਸ਼ੋਸ਼ਣ ਦੇ ਵਿਸ਼ਲੇਸ਼ਣ ਨੇ ਇਸ ਭਰਮ ਦਾ ਪਾਜ ਉਘਾੜ ਦਿੱਤਾ ਸੀ ਕਿ ਅੰਗ੍ਰੇਜ਼ ਸਰਕਾਰ ਭਾਰਤੀਆਂ ਦੀ ਹਿਤੈਸ਼ੀ ਹੈ। ਰਾਜਨੀਤਕ ਕਾਰਕੁੰਨਾਂ ਨੇ ਭਾਸ਼ਣਾ, ਗੀਤਾਂ, ਪਰਚਿਆਂ, ਨਾਟਕਾਂ ਅਤੇ ਅਖ਼ਬਾਰਾਂ ਰਾਹੀਂ ਇਸ ਵਿਚਾਰ ਨੂੰ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਤਕ ਪਹੁੰਚਾਇਆ।

ਰਚਨਾਤਮਕ ਕਾਰਜ-ਕ੍ਰਮ ਗਾਂਧੀਵਾਦੀ ਰਾਜਨੀਤੀ ਦਾ ਇਕ ਮਹੱਤਵਪੂਰਣ ਹਿੱਸਾ ਸੀ। ਰਚਨਾਤਮਕ ਕਾਰਜ-ਕ੍ਰਮ ਦਾ ਮਤਲਬ ਸੀ

ਖਾਦੀ ਦਾ ਪ੍ਰਚਾਰ, ਕੁਟੀਰ ਉਦਯੋਗਾਂ (ਖੱਡੀਆਂ) ਦਾ ਵਿਕਾਸ. ਹਿੰਦੂ-ਮੁਸਲਿਮ ਏਕਤਾ, ਛੂਆਛੂਤ ਦੇ ਖ਼ਿਲਾਫ਼ ਸੰਘਰਸ਼, ਹਰੀਜਨ ਕਲਿਆਣ ਅਤੇ ਸ਼ਰਾਬ ਤੇ ਵਿਦੇਸ਼ੀ ਕਪੜਿਆਂ ਦਾ ਤਿਆਗ। ਇਨ੍ਹਾਂ ਸਾਰਿਆਂ ਦਾ ਅਰਥ ਸੀ ਪਿੰਡਾਂ ਵਲ ਰੁਖ ਕਰਨਾ।

ਇਸ ਰਾਹੀਂ ਗਾਂਧੀ ਜੀ ਅਤੇ ਹੋਰ ਆਗੂਆਂ ਦਾ ਭਾਰਤ ਦੇ ਪਿੰਡਾਂ ਨਾਲ ਲਗਾਤਾਰ ਸੰਪਰਕ ਬਣਿਆ ਰਹਿੰਦਾ। ਜਿਉਂ ਹੀ ਲੋਕ ਅੰਦੋਲਨ ਦਾ ਆਰੰਭ ਹੁੰਦਾ, ਇਹ ਸਾਰੇ ਕਾਰਕੁੰਨ ਆਸ਼ਰਮ ਛੱਡ ਕੇ ਅੰਦੋਲਨ ਵਿਚ ਸ਼ਾਮਲ ਹੋ ਜਾਂਦੇ। ਅੰਦੋਲਨ ਦੇ ਸਮੇਂ ਸਰਕਾਰ ਇਨ੍ਹਾਂ ਆਸ਼ਰਮਾਂ ਨੂੰ ਗੈਰ-ਕਾਨੂੰਨੀ ਐਲਾਨ ਕਰ ਦਿੰਦੀ ਸੀ।

ਰਾਸ਼ਟਰੀ ਅੰਦੋਲਨ ਦਾ ਸ਼ੁਰੂ ਤੋਂ ਹੀ ਲੋਕਤੰਤਰ, ਨਾਗਰਿਕ ਸੁਤੰਤਰਤਾ ਅਤੇ ਧਰਮ-ਨਿਰਪੱਖਤਾ ਵਿਚ ਪੂਰਾ ਵਿਸ਼ਵਾਸ ਸੀ। ਗਾਂਧੀਵਾਦੀ ਦੌਰ ਵਿਚ ਵੀ ਇਹ ਨਿਸ਼ਠਾ ਬਣੀ ਰਹੀ।

ਗਾਂਧੀ ਜੀ ਨੇ ਰਾਜਨੀਤੀ ਨੂੰ ਧਰਮ ਤੋਂ ਵੱਖਰਾ ਰੱਖਣ ਦੀ ਵੀ ਵਕਾਲਤ ਕੀਤੀ। ਉਨ੍ਹਾਂ ਨੇ ਅੰਗ੍ਰੇਜ਼ੀ ਰਾਜ ਦਾ ਵਿਰੋਧ ਕਰਨ ਵਿਚ ਕਦੀ ਵੀ ਧਰਮ ਦੀ ਵਰਤੋਂ ਨਹੀਂ ਕੀਤੀ। 1942 ਈਸਵੀ ਵਿਚ ਉਨ੍ਹਾਂ ਨੇ ਐਲਾਨ ਕੀਤਾ, "ਧਰਮ ਇਕ ਵਿਅਕਤੀਗਤ ਮਾਮਲਾ ਹੈ। ਇਸ ਦੀ ਰਾਜਨੀਤੀ ਵਿਚ ਕੋਈ ਥਾਂ ਨਹੀਂ।"

3. ਰਾਸ਼ਟਰੀ ਅੰਦੋਲਨ ਦੇ ਤੀਜੇ ਅਤੇ ਨਿਰਣਾਇਕ ਦੌਰ ਦਾ ਆਰੰਭ 1919 ਈਸਵੀ ਵਿਚ ਹੋਇਆ ਜਦੋਂ ਹਰਮਨਪਿਆਰੇ ਲੋਕ ਅੰਦੋਲਨ ਨੂੰ ਸ਼ੁਰੂ ਕੀਤਾ ਗਿਆ।

ਅੰਗ੍ਰੇਜ਼ੀ ਸਰਕਾਰ ਨੇ ਇਸ ਲੋਕ ਅੰਦੋਲਨ ਨੂੰ ਦਬਾਉਣ ਦੀ ਪੂਰੀ ਤਿਆਰੀ ਕਰ ਲਈ। ਪਹਿਲੇ ਵਿਸ਼ਵ ਯੁੱਧ ਦੌਰਾਨ ਸਰਕਾਰ ਨੇ ਕਈ ਕ੍ਰਾਂਤੀਕਾਰੀਆਂ ਨੂੰ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਅਤੇ ਕੁਝ ਇਕ ਨੂੰ ਫਾਂਸੀ ਦੀ ਸਜ਼ਾ ਵੀ ਦਿੱਤੀ। ਮੌਲਾਨਾ ਆਜ਼ਾਦ ਨੂੰ ਕੈਦ ਕਰ ਲਿਆ ਗਿਆ। ਮਾਰਚ 1919 ਵਿਚ ਰੋਲਟ ਐਕਟ ਪਾਸ ਕੀਤਾ ਗਿਆ ਜਿਸ ਦੇ ਅਧੀਨ ਸਰਕਾਰ ਕਿਸੇ ਨੂੰ ਵੀ ਮੁਕੱਦਮਾ ਚਲਾਏ ਬਿਨਾਂ ਜੇਲ੍ਹ ਵਿਚ ਰੱਖ ਸਕਦੀ ਸੀ। ਇਸੇ ਤਰ੍ਹਾਂ ਅੰਗ੍ਰੇਜ਼ੀ ਸਰਕਾਰ ਨੇ ਸੰਘਰਸ਼ ਨਾਲ ਨਿਪਟਣ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ।

ਰੋਲਟ ਐਕਟ ਉੱਤੇ ਦੇਸ਼ ਭਰ ਵਿਚ ਤਿੱਖੀ ਪ੍ਰਤਿਕ੍ਰਿਆ ਹੋਈ। ਲੋਕ

ਉਮੀਦ ਤਾਂ ਇਹ ਕਰ ਰਹੇ ਸਨ ਕਿ ਯੁੱਧ ਮਗਰੋਂ ਲੋਕਤੰਤਰ ਅਤੇ ਸਵਰਾਜ ਦਾ ਆਰੰਭ ਹੋਵੇਗਾ। ਪਰ ਉਨ੍ਹਾਂ ਨੂੰ ਮਿਲਿਆ ਰੋਲਟ ਐਕਟ। ਲੋਕਾਂ ਵਿਚ ਐਕਟ ਪ੍ਰਤੀ ਅਸੰਤੋਸ਼ ਅਤੇ ਵਿਆਕੁਲਤਾ ਵਧਦੀ ਗਈ।

ਗਾਂਧੀ ਜੀ ਨੇ ਆਪਣੇ ਦੱਖਣੀ ਅਫਰੀਕਾ ਦੇ ਅਨੁਭਵਾਂ ਦੀ ਭਾਰਤੀ ਪਰਿਸਥਿਤੀਆਂ ਦੇ ਅਨੁਕੂਲ ਚੰਗੀ ਵਰਤੋਂ ਕੀਤੀ। ਫਰਵਰੀ 1919 ਵਿਚ ਉਨ੍ਹਾਂ ਨੇ ਇਕ ਸਤਿਆਗ੍ਰਹਿ ਸਭਾ ਦੀ ਸਥਾਪਨਾ ਕੀਤੀ। ਮਾਰਚ-ਅਪ੍ਰੈਲ 1919 ਵਿਚ ਉਨ੍ਹਾਂ ਨੇ ਰੋਲਟ ਐਕਟ ਉੱਤੇ ਇਕ ਦੇਸ਼ ਵਿਆਪੀ ਵਿਰੋਧ ਦਾ ਆਰੰਭ ਕੀਤਾ। ਸਤਿਆਗ੍ਰਹਿ ਸਭਾ ਦੇ ਮੈਂਬਰਾਂ ਨੇ ਸਹੁੰ ਚੁੱਕੀ ਕਿ ਉਹ ਰੋਲਟ ਐਕਟ ਦਾ ਵਿਰੋਧ ਕਰਨਗੇ ਅਤੇ ਜੇਲ੍ਹ ਜਾਣਗੇ।

ਅਪ੍ਰੈਲ 1919 ਤਕ ਸਾਰਾ ਦੇਸ਼ ਰਾਜਨੀਤਕ ਪੱਖ ਤੋਂ ਸਰਗਰਮ ਹੋ ਗਿਆ। ਥਾਂ-ਥਾਂ ਹੜਤਾਲਾਂ, ਵਿਖਾਵੇ ਅਤੇ ਜਲੂਸ ਨਿਕਲਣ ਲੱਗੇ। ਸਰਕਾਰ ਨੇ ਇਸ ਦਾ ਜਵਾਬ ਸਖ਼ਤੀ ਨਾਲ ਦਿੱਤਾ। ਬੰਬਈ, ਕਲਕੱਤਾ, ਦਿੱਲੀ, ਅਹਿਮਦਾਬਾਦ ਅਤੇ ਹੋਰ ਸ਼ਹਿਰਾਂ ਵਿਚ ਨਿਹੱਥੀ ਭੀੜ ਉੱਤੇ ਲਾਠੀਆਂ ਅਤੇ ਗੋਲੀਆਂ ਚਲਾਈਆਂ ਗਈਆਂ।

ਪੰਜਾਬ ਵਿਚ ਤਾਂ ਸਰਕਾਰ ਦਾ ਜ਼ੁਲਮ ਆਪਣੀ ਬੇਰਹਿਮੀ ਦੀ ਸਿਖਰ ਤੇ ਪਹੁੰਚ ਗਿਆ। 10 ਅਪ੍ਰੈਲ ਨੂੰ ਜਦੋਂ ਸਰਕਾਰ ਨੇ ਦੋ ਹਰਮਨਪਿਆਰੇ ਆਗੂਆਂ ਡਾ. ਸੈਫੂਦੀਨ ਕਿਚਲੂ ਅਤੇ ਡਾ. ਸਤਪਾਲ ਨੂੰ ਗ੍ਰਿਫ਼ਤਾਰ ਕਰ ਲਿਆ ਤਾਂ ਪੰਜਾਬ ਦੇ ਲੋਕਾਂ ਵਿਚ ਭਾਰੀ ਰੋਸ ਫੈਲ ਗਿਆ। ਇਨ੍ਹਾਂ ਗ੍ਰਿਫਤਾਰੀਆਂ ਦੇ ਵਿਰੋਧ ਵਿਚ 13 ਅਪ੍ਰੈਲ, ਨੂੰ ਅੰਮ੍ਰਿਤਸਰ ਦੇ ਜਲ੍ਹਿਆਂ ਵਾਲੇ ਬਾਗ਼ ਵਿਚ ਇਕ ਵਿਸ਼ਾਲ ਜਲਸਾ ਹੋਇਆ। ਜਨਤਾ ਨਿਹੱਥੀ ਸੀ ਅਤੇ ਵਿਰੋਧ ਸ਼ਾਂਤੀਪੂਰਣ ਢੰਗ ਨਾਲ ਹੋਣਾ ਸੀ। ਪਰ ਅੰਮ੍ਰਿਤਸਰ ਦੇ ਮਿਲਟਰੀ ਕਮਾਂਡਰ ਜਨਰਲ ਡਾਇਰ ਨੇ ਜਨਤਾ ਨੂੰ ਸਬਕ ਸਿਖਾਉਣ ਦਾ ਮਨ ਬਣਾ ਲਿਆ। ਜਲ੍ਹਿਆਂ ਵਾਲੇ ਬਾਗ਼ ਤੋਂ ਬਾਹਰ ਨਿਕਲਣ ਦੇ ਸਾਰੇ ਰਸਤਿਆਂ ਨੂੰ ਬੰਦ ਕਰ ਦਿੱਤਾ ਗਿਆ। ਇਸ ਤੋਂ ਬਾਅਦ ਜਨਰਲ ਡਾਇਰ ਨੇ ਆਪਣੇ ਫੌਜੀਆਂ ਨੂੰ ਨਿਹੱਥੀ ਭੀੜ ਉਤੇ ਗੋਲੀਆਂ ਚਲਾਉਣ ਦਾ ਹੁਕਮ ਦਿੱਤਾ। ਇਸ ਵਹਿਸ਼ੀਆਨਾ ਹੱਤਿਆਕਾਂਡ ਵਿਚ ਲਗਭਗ 1000 ਲੋਕ ਮਾਰੇ ਗਏ ਅਤੇ ਹਜ਼ਾਰਾਂ ਜ਼ਖ਼ਮੀ ਹੋਏ। ਪੰਜਾਬ ਵਿਚ ਫੌਜੀ ਰਾਜ ਦਾ ਐਲਾਨ ਕਰ ਦਿੱਤਾ ਗਿਆ।

ਸਾਰਾ ਦੇਸ਼ ਜਲ੍ਹਿਆਂਵਾਲਾ ਹੱਤਿਆਕਾਂਡ ਦੀ ਖ਼ਬਰ ਸੁਣ ਕੇ ਹੈਰਾਨ ਰਹਿ ਗਿਆ। ਰਾਬਿੰਦਰ ਨਾਥ ਟੈਗੋਰ ਨੇ ਵਿਰੋਧ ਵਿਚ ਸਰਕਾਰ ਤੋਂ ਮਿਲੀ ਪਦਵੀ ਨੂੰ ਮੋੜ ਦਿੱਤਾ।

1920 ਅਤੇ 1922 ਈਸਵੀ ਦੌਰਾਨ ਲੋਕਾਂ ਦੀਆਂ ਰਾਜਨੀਤਕ ਗਤੀਵਿਧੀਆਂ ਬਹੁਤ ਵਧ ਗਈਆਂ। ਹਜ਼ਾਰਾਂ ਵਿਦਿਆਰਥੀਆਂ ਨੇ ਸਕੂਲ ਕਾਲਜ ਛੱਡ ਦਿੱਤੇ ਅਤੇ ਅਧਿਆਪਕਾਂ ਨੇ ਅਸਤੀਫ਼ੇ ਦੇ ਦਿੱਤੇ। ਸੈਂਕੜੇ ਵਕੀਲਾਂ ਨੇ ਅਦਾਲਤਾਂ ਨਾਲੋਂ ਸੰਬੰਧ ਤੋੜ ਕੇ ਆਪਣੀਆਂ ਵਕਾਲਤਾਂ ਛੱਡ ਦਿੱਤੀਆਂ। ਇਨ੍ਹਾਂ ਵਿਚੋਂ ਮੁੱਖ ਸਨ—ਦੇਸ਼ ਬੰਧੂ ਚਿਤਰੰਜਨ ਦਾਸ, ਮੋਤੀ ਲਾਲ ਨਹਿਰੂ, ਰਾਜੇਂਦਰ ਪ੍ਰਸਾਦ, ਚਕ੍ਰਵਰਤੀ ਰਾਜ-ਗੋਪਾਲਾਚਾਰੀ, ਸਰਦਾਰ ਪਟੇਲ, ਟੀ. ਪ੍ਰਕਾਸ਼ਮ ਅਤੇ ਆਸਫ਼ ਅਲੀ। ਕਾਂਗਰਸ ਨੇ ਵਿਧਾਨ ਸਭਾਵਾਂ ਦੀਆਂ ਚੋਣਾਂ ਵਿਚ ਭਾਗ ਲੈਣ ਤੋਂ ਇਨਕਾਰ ਕਰ ਦਿੱਤਾ। ਜ਼ਿਆਦਾਤਰ ਵੋਟ ਪਾਉਣ ਵਾਲਿਆਂ ਨੇ ਵੋਟਾਂ ਨਹੀਂ ਪਾਈਆਂ। ਸਾਰੇ ਪੇਂਡੂ ਇਲਾਕਿਆਂ ਵਿਚ ਸਰਕਾਰੀ ਕਰਮਚਾਰੀਆਂ ਨੇ ਆਪਣੀਆਂ ਨੌਕਰੀਆਂ ਤੋਂ ਅਸਤੀਫ਼ੇ ਦੇ ਦਿੱਤੇ। ਕਈਆਂ ਸੂਬਿਆਂ ਵਿਚ ਕਿਸਾਨਾਂ ਨੇ ਲਗਾਨ ਅਤੇ ਮਾਲ-ਗੁਜ਼ਾਰੀ ਦੇਣ ਤੋਂ ਇਨਕਾਰ ਕਰ ਦਿੱਤਾ।

ਕਈ ਥਾਵਾਂ ਤੇ ਵਿਦੇਸ਼ੀ ਕਪੜੇ ਦੀ ਹੋਲੀ ਸਾੜੀ ਗਈ। ਲੋਕਾਂ ਨੇ ਸੂਤ ਕੱਤਣਾ ਸ਼ੁਰੂ ਕੀਤਾ ਅਤੇ ਖਾਦੀ ਤਾਂ ਇਸ ਤਰ੍ਹਾਂ ਸਮਝੋ ਜਿਵੇਂ ਆਜ਼ਾਦੀ ਦੇ ਦੀਵਾਨਿਆਂ ਦੀ ਵਰਦੀ ਬਣ ਗਈ। ਵਿਦੇਸ਼ੀ ਕਪੜਿਆਂ ਅਤੇ ਸ਼ਰਾਬ ਦੀਆਂ ਦੁਕਾਨਾਂ 'ਤੇ ਦਿੱਤੇ ਧਰਨੇ ਵੀ ਬਹੁਤ ਸਫਲ ਰਹੇ। ਦੇਸ਼ ਦੇ ਕਈ ਹਿੱਸਿਆਂ ਵਿਚ ਸਤਿਆਗ੍ਰਹਿ ਆਯੋਜਿਤ ਕੀਤਾ ਗਿਆ। ਲੋਕਾਂ ਨੇ ਸ਼ਾਂਤਮਈ ਢੰਗ ਨਾਲ ਗ੍ਰਿਫਤਾਰੀਆਂ ਦਿੱਤੀਆਂ। ਔਰਤਾਂ, ਫੈਕਟਰੀ ਮਜ਼ਦੂਰਾਂ ਅਤੇ ਕਿਸਾਨਾਂ ਨੇ ਬਹੁਤ ਵੱਡੀ ਗਿਣਤੀ ਵਿਚ ਅੰਦੋਲਨ ਵਿਚ ਹਿੱਸਾ ਲਿਆ।

ਸਰਕਾਰ ਨੇ ਇਕ ਵਾਰ ਫਿਰ ਵੱਡੀ ਪੱਧਰ 'ਤੇ ਦਮਨ ਦਾ ਸਹਾਰਾ ਲਿਆ। ਗਾਂਧੀ ਜੀ ਨੂੰ ਛੱਡ ਕੇ ਸਾਰੇ ਪ੍ਰਮੁਖ ਆਗੂਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਕੁਲ ਮਿਲਾ ਕੇ 30,000 ਤੋਂ ਵੀ ਜ਼ਿਆਦਾ ਲੋਕ ਗ੍ਰਿਫ਼ਤਾਰ ਹੋਏ। ਇਨ੍ਹਾਂ ਵਿਚ ਆਪਣੇ ਨਵ-ਜੰਮੇ ਬੱਚਿਆਂ ਸਮੇਤ ਔਰਤਾਂ ਵੀ ਸ਼ਾਮਿਲ ਸਨ।

1 ਫਰਵਰੀ, 1922 ਨੂੰ ਗਾਂਧੀ ਜੀ ਨੇ 'ਸਵਿਨਯ ਅਵੱਗਿਆ

ਅੰਦੋਲਨ' ਸ਼ੁਰੂ ਕਰਨ ਦਾ ਐਲਾਨ ਕੀਤਾ। ਇਸ ਦੇ ਅੰਤਰਗਤ ਕੁਝ ਹੀ ਦਿਨਾਂ ਵਿਚ ਸਰਕਾਰ ਨੂੰ ਮਾਲ-ਗੁਜ਼ਾਰੀ ਦੇਣੀ ਬੰਦ ਕਰ ਦੇਣੀ ਸੀ। ਪਰ 4 ਫਰਵਰੀ ਨੂੰ ਇਕ ਦੁੱਖਦਾਈ ਘਟਨਾ ਵਾਪਰੀ ਜਿਸ ਕਾਰਣ ਗਾਂਧੀ ਜੀ ਨੇ ਅੰਦੋਲਨ ਵਾਪਸ ਲੈ ਲਿਆ। ਗੋਰਖਪੁਰ ਜ਼ਿਲ੍ਹੇ ਦੇ ਚੌਰੀ ਚੌਰਾ ਪਿੰਡ ਵਿਚ ਪੁਲਿਸ ਨੇ ਵਿਖਾਵਾ ਕਰਨ ਵਾਲੇ ਨਿਹੱਥੇ ਲੋਕਾਂ ਉੱਤੇ ਗੋਲੀ ਚਲਾਈ। ਇਸ ਨਾਲ ਵਿਖਾਵਾਕਾਰੀਆਂ ਦੀ ਭੀੜ ਗੁੱਸੇ ਕਾਰਣ ਬੇਕਾਬੂ ਹੋ ਗਈ। ਲਗਭਗ 3000 ਲੋਕਾਂ ਨੇ ਪੁਲਿਸ ਥਾਣੇ ਨੂੰ ਘੇਰ ਕੇ ਅੱਗ ਲਾ ਦਿੱਤੀ। ਥਾਣੇ ਦੇ ਅੰਦਰ 22 ਪੁਲਿਸ ਕਰਮਚਾਰੀ ਅੱਗ ਵਿਚ ਸੜ ਕੇ ਮਰ ਗਏ।

ਇਸ ਘਟਨਾ ਦਾ ਗਾਂਧੀ ਜੀ ਉੱਤੇ ਬਹੁਤ ਗੰਭੀਰ ਅਸਰ ਹੋਇਆ। ਇਸ ਤੋਂ ਪਹਿਲਾਂ ਵੀ ਅੰਦੋਲਨ ਦੌਰਾਨ ਦੇਸ਼ ਦੇ ਕੁਝ ਹਿੱਸਿਆ ਵਿਚ ਹਿੰਸਾ ਦੀਆਂ ਇੱਕਾ-ਦੁੱਕਾ ਘਟਨਾਵਾਂ ਹੋਈਆਂ ਸਨ। ਗਾਂਧੀ ਜੀ ਨੂੰ ਲਗਿਆ ਕਿ ਲੋਕ ਅਜੇ ਪੂਰੀ ਤਰ੍ਹਾਂ ਅਹਿੰਸਕ ਲੋਕ ਅੰਦੋਲਨ ਲਈ ਤਿਆਰ ਨਹੀਂ ਸਨ। ਰਾਸ਼ਟਰੀ ਅੰਦੋਲਨ ਦਾ ਇਕ ਹਿੰਸਕ ਰੂਪ ਲੈ ਲੈਣਾ ਗਾਂਧੀ ਜੀ ਲਈ ਚਿੰਤਾ ਦਾ ਵਿਸ਼ਾ ਸੀ। ਇਸ ਲਈ ਉਨ੍ਹਾਂ ਨੇ 12 ਫਰਵਰੀ ਨੂੰ ਲੋਕ ਅੰਦੋਲਨ ਵਾਪਸ ਲੈਣ ਦਾ ਐਲਾਨ ਕਰ ਦਿੱਤਾ।

ਉਧਰ 'ਖ਼ਿਲਾਫ਼ਤ' ਦਾ ਮਸਲਾ ਵੀ ਹੌਲੀ ਹੌਲੀ ਮਹੱਤਵਹੀਣ ਹੋ ਚਲਿਆ ਸੀ। ਤੁਰਕੀ ਵਿਚ ਮਹਾਨ ਅਤੇ ਹਰਮਨਪਿਆਰੇ ਨੇਤਾ ਮੁਸਤਫ਼ਾ ਕਮਾਲ ਪਾਸ਼ ਨੇ ਸੁਲਤਾਨ ਦੇ ਵਿਰੁੱਧ ਇਕ ਸਫਲ ਵਿਦ੍ਰੋਹ ਚਲਾਇਆ। ਅੰਗ੍ਰੇਜ਼ੀ ਸਰਕਾਰ ਨੇ ਇਸ ਪਰਿਸਥਿਤੀ ਦਾ ਫਾਇਦਾ ਉਠਾਉਂਦੇ ਹੋਇਆਂ 10 ਮਾਰਚ, 1922 ਨੂੰ ਗਾਂਧੀ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਨੂੰ 6 ਸਾਲ ਦੀ ਸਜ਼ਾ ਸੁਣਾਈ ਗਈ।

ਨਾ-ਮਿਲਵਰਤਨ ਅੰਦੋਲਨ ਵਾਪਸ ਲਏ ਜਾਣ ਨਾਲ ਦੇਸ਼ ਦੇ ਆਗੂਆਂ ਵਿਚ ਇਕ ਤਿੱਖਾ ਵਾਦ-ਵਿਵਾਦ ਛਿੜ ਗਿਆ। ਮੁੱਖ ਸਵਾਲ ਇਹ ਸੀ ਕਿ ਹੁਣ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ ? ਇਸ ਸਵਾਲ ਦੇ ਉਨ੍ਹਾਂ ਸਾਹਮਣੇ ਦੋ ਜਵਾਬ ਸਨ।

ਪਹਿਲਾ ਜਵਾਬ ਮੋਤੀ ਲਾਲ ਨਹਿਰੂ ਅਤੇ ਚਿਤਰੰਜਨ ਦਾਸ ਵਰਗੇ ਆਗੂਆਂ ਨੇ ਦਿੱਤਾ। ਇਨ੍ਹਾਂ ਦਾ ਸੁਝਾਅ ਸੀ ਕਿ ਕਾਂਗਰਸੀ ਆਗੂਆਂ ਨੂੰ ਚੋਣਾਂ ਲੜ ਕੇ ਵਿਧਾਨ ਸਭਾਵਾਂ ਵਿਚ ਪ੍ਰਵੇਸ਼ ਕਰਨਾ ਚਾਹੀਦਾ ਹੈ

ਅਤੇ ਉਥੋ ਅੰਗ੍ਰੇਜ਼ੀ ਸਰਕਾਰ ਦੇ .ਗੈਰ-ਲੋਕਤੰਤਰਿਕ ਅਤੇ ਦਮਨਕਾਰੀ ਚਰਿਤਰ ਦਾ ਪਰਦਾ ਫਾਸ਼ ਕਰਨਾ ਚਾਹੀਦਾ ਹੈ। ਇਨ੍ਹਾਂ ਅਗੂਆਂ ਨੇ ਕਾਂਗਰਸ ਦੇ ਕਾਰਜ-ਕ੍ਰਮ ਵਿਚ ਪਰਿਵਰਤਨ ਦੀ ਮੰਗ ਕੀਤੀ ਸੀ, ਇਸ ਲਈ ਇਹ 'ਪਰਿਵਰਤਨਵਾਦੀ' ਦੇ ਨਾਂ ਨਾਲ ਜਾਣੇ ਗਏ।

ਦੂਜਾ ਜਵਾਬ ਸਰਦਾਰ ਪਟੇਲ, ਰਾਜੇਂਦਰ ਪ੍ਰਸਾਦ ਅਤੇ ਚਕ੍ਰਵਰਤੀ ਰਾਜਗੋਪਾਲ਼ਾਚਾਰੀ ਵਰਗੇ ਆਗੂਆਂ ਨੇ ਦਿੱਤਾ। ਇਹ ਨੇਤਾ 'ਅਪਰਿਵਰਤਨਵਾਦੀ' ਕਹੇ ਗਏ। ਇਨ੍ਹਾਂ ਨੇ ਸੰਬੰਧ-ਤਿਆਗ ਦੇ ਕਾਰਜ-ਕ੍ਰਮ ਨੂੰ ਜਾਰੀ ਰੱਖਣ ਦੀ ਸਲਾਹ ਦਿੱਤੀ। ਪਰਿਵਰਤਨਵਾਦੀ ਅਤੇ ਅਪਰਿਵਰਤਨਵਾਦੀ ਆਗੂਆਂ ਦੇ ਆਪਸੀ ਮਤਭੇਦ ਤਾਂ ਸਨ, ਪਰ ਉਨ੍ਹਾਂ ਨੇ ਆਪਣੇ ਮਤਭੇਦਾਂ ਦਾ ਰਾਸ਼ਟਰੀ ਅੰਦੋਲਨ ਦੀ ਏਕਤਾ ਉੱਤੇ ਕੋਈ ਅਸਰ ਨਹੀਂ ਪੈਣ ਦਿੱਤਾ। ਦੋਵੇਂ ਕਾਂਗਰਸ ਦੇ ਅੰਦਰ ਹੀ ਰਹੇ ਅਤੇ ਆਪਣੀਆਂ ਆਪਣੀਆਂ ਗਤੀਵਿਧੀਆਂ ਕਰਦੇ ਹੋਇਆਂ ਦੋਹਾਂ ਨੇ ਇਕ ਦੂਜੇ ਨੂੰ ਜਿਥੋਂ ਤਕ ਹੋ ਸਕਿਆ, ਮਿਲਵਰਤਨ ਦਿੱਤਾ। ਜਦ ਸੰਘਰਸ਼ ਦਾ ਸਮਾਂ ਆਇਆ ਤਦ ਦੋਵੇਂ ਇਕ ਵਾਰ ਫਿਰ ਇਕੱਠੇ ਹੋ ਗਏ।

1929 ਈਸਵੀ ਵਿਚ ਬ੍ਰਿਟਿਸ਼ ਸਰਕਾਰ ਦੁਆਰਾ ਇਕ ਸਾਈਮਨ ਕਮਿਸ਼ਨ ਸਥਾਪਿਤ ਕਰਨ ਦਾ ਐਲਾਨ ਕੀਤਾ ਗਿਆ। ਇਸ ਦਾ ਕੰਮ ਇਹ ਨਿਸਚਿਤ ਕਰਨਾ ਸੀ ਕਿ ਭਾਰਤ ਨੂੰ ਭਵਿੱਖ ਵਿਚ ਕਿਸ ਤਰ੍ਹਾਂ ਦੇ ਰਾਜਨੀਤਕ ਸੁਧਾਰਾਂ ਦੀ ਜ਼ਰੂਰਤ ਹੈ। ਇਸ ਕਮਿਸ਼ਨ ਦੇ ਸਾਰੇ ਮੈਂਬਰ ਅੰਗ੍ਰੇਜ਼ ਸਨ। ਇਸ ਵਿਚ ਕਿਸੇ ਵੀ ਭਾਰਤੀ ਨੂੰ ਸ਼ਾਮਿਲ ਨਹੀਂ ਕੀਤਾ ਗਿਆ। ਭਾਰਤੀ ਜਨਤਾ ਅਤੇ ਆਗੂਆਂ ਲਈ ਇਹ ਬਹੁਤ ਬੇਇਜ਼ਤੀ ਦੀ ਗੱਲ ਸੀ।

ਸਾਰੇ ਰਾਸ਼ਟਰਵਾਦੀਆਂ ਨੇ ਸਾਈਮਨ ਕਮਿਸ਼ਨ ਦੇ ਬਾਈਕਾਟ ਦਾ ਫੈਸਲਾ ਲਿਆ। ਜਦ ਕਮਿਸ਼ਨ ਭਾਰਤ ਆਇਆ ਤਦ ਹੜਤਾਲ, ਕਾਲੇ ਝੰਡੇ ਅਤੇ 'ਸਾਈਮਨ ਵਾਪਿਸ ਜਾਓ' ਦੇ ਨਾਅਰਿਆਂ ਨਾਲ ਇਸ ਦਾ ਸਵਾਗਤ ਕੀਤਾ ਗਿਆ। ਸਰਕਾਰ ਨੇ ਵਿਖਾਵਾਕਾਰੀਆਂ ਦਾ ਜਵਾਬ ਲਾਠੀ ਅਤੇ ਗੋਲੀ ਨਾਲ ਦਿੱਤਾ। ਇਸ ਨਾਲ ਲੋਕਾਂ ਦਾ ਗੁੱਸਾ ਵਧਿਆ। ਉਹ ਸੰਘਰਸ਼ ਲਈ ਤਿਆਰ ਹੋ ਗਏ।

ਕਾਂਗਰਸ ਨੇ ਆਪਣਾ ਸਾਲਾਨਾ ਸੰਮੇਲਨ ਦਸੰਬਰ 1929 ਵਿਚ

ਲਾਹੌਰ ਵਿਚ ਰਖਿਆ। ਇਸ ਦੀ ਪ੍ਰਧਾਨਗੀ ਜਵਾਹਰ ਲਾਲ ਨਹਿਰੂ ਕਰ ਰਹੇ ਸਨ ਜਿਨ੍ਹਾਂ ਦੀ ਉਮਰ ਉਸ ਸਮੇਂ ਚਾਲੀ ਸਾਲ ਸੀ। ਇਸ ਇਤਿਹਾਸਕ ਇਕੱਠ ਵਿਚ ਕਾਂਗਰਸ ਨੇ 'ਪੂਰਣ ਸਵਰਾਜ' ਨੂੰ ਆਪਣਾ ਟੀਚਾ ਐਲਾਨਿਆ। ਇਸ ਟੀਚੇ ਦੀ ਪ੍ਰਾਪਤੀ ਲਈ 'ਸਵਿਨਯ ਅਵੱਗਿਆ ਅੰਦੋਲਨ' ਚਲਾਉਣ ਦਾ ਫੈਸਲਾ ਵੀ ਇਕੱਠ ਵਿਚ ਲਿਆ ਗਿਆ। ਉਸ ਦਿਨ ਦੇਸ਼ ਭਰ ਵਿਚ ਸਭਾਵਾਂ ਹੋਈਆਂ। ਭਾਰਤ ਦੇ ਤਿਰੰਗੇ ਝੰਡੇ ਨੂੰ ਲਹਿਰਾਇਆ ਗਿਆ। ਝੰਡੇ ਦੇ ਹੇਠਾਂ ਲੋਕਾਂ ਨੇ ਸਹੁੰ ਖਾਧੀ ਕਿ, "ਇਸ ਅੰਗ੍ਰੇਜ਼ੀ ਹਕੂਮਤ ਦੇ ਅਧੀਨ ਰਹਿਣਾ ਈਸ਼ਵਰ ਅਤੇ ਮਾਨਵਤਾ ਪ੍ਰਤੀ ਅਪਰਾਧ ਹੈ।"

'ਸਵਿਨਯ ਅਵੱਗਿਆ ਅੰਦੋਲਨ' ਦਾ ਆਰੰਭ 1930 ਈਸਵੀ ਵਿਚ ਗਾਂਧੀ ਜੀ ਦੀ ਪ੍ਰਸਿੱਧ ਡਾਂਡੀ ਯਾਤਰਾ ਨਾਲ ਹੋਇਆ। ਡਾਂਡੀ ਪਹੁੰਚ ਕੇ ਉਨ੍ਹਾਂ ਨੇ ਨਮਕ-ਕਾਨੂੰਨ ਦਾ ਉਲੰਘਣ ਕਰਦੇ ਹੋਇਆਂ ਨਮਕ ਬਣਾਇਆ। ਸਰਕਾਰ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਨੇ ਐਲਾਨ ਕੀਤਾ ਕਿ ਹੁਣ ਭਾਰਤੀ ਲੋਕ ਅੰਗ੍ਰੇਜ਼ਾਂ ਦੇ ਬਣਾਏ ਹੋਏ ਕਾਨੂੰਨ ਦਾ ਵਿਰੋਧ ਕਰਨਗੇ।

ਆਖਿਰ ਸਰਕਾਰ ਅਤੇ ਕਾਂਗਰਸ ਵਿਚ ਇਕ ਅਸਥਾਈ ਸਮਝੌਤਾ ਹੋਇਆ। ਇਸ ਸਮਝੌਤੇ ਦੇ ਅੰਤਰਗਤ ਲਗਭਗ 9 ਮਹੀਨੇ ਲਈ ਅੰਦੋਲਨ ਨੂੰ ਰੋਕ ਦਿੱਤਾ ਗਿਆ। ਉਮੀਦ ਇਹ ਕੀਤੀ ਗਈ ਸੀ ਕਿ ਇਸ ਸਮੇਂ ਵਿਚ ਅੰਗ੍ਰੇਜ਼ੀ ਸਰਕਾਰ ਸਵਰਾਜ ਦੀ ਮੰਗ ਨੂੰ ਸਵੀਕਾਰ ਕਰ ਲਵੇਗੀ। ਪਰ ਅਜਿਹਾ ਹੋਇਆ ਨਹੀਂ ਅਤੇ ਜਨਵਰੀ 1932 ਵਿਚ ਇਕ ਵਾਰ ਫਿਰ ਅਦੋਲਨ ਛੇੜ ਦਿੱਤਾ ਗਿਆ।

ਪਰ ਕੋਈ ਵੀ ਜਨ-ਅੰਦੋਲਨ ਹਮੇਸ਼ਾ ਲਈ ਕਾਰਜਸ਼ੀਲ ਨਹੀਂ ਰਹਿ ਸਕਦਾ। ਲੋਕਾਂ ਦੀ ਸੰਘਰਸ਼ ਕਰਨ ਦੀ ਸਮਰਥਾ ਹੌਲੀ ਹੌਲੀ ਘੱਟ ਹੋਣ ਲਗ ਜਾਂਦੀ ਹੈ ਅਤੇ ਸਰਕਾਰ ਦਾ ਜ਼ੁਲਮ ਵਧਦਾ ਜਾਂਦਾ ਹੈ। ਹੋਇਆ ਵੀ ਇਹੀ। ਲੋਕਾਂ ਦੀ ਸ਼ਕਤੀ ਅਤੇ ਗਤੀਵਿਧੀਆਂ ਘਟਣ ਲੱਗੀਆਂ। ਅੰਤ 1934 ਈਸਵੀ ਵਿਚ ਗਾਂਧੀ ਜੀ ਨੇ ਅੰਦੋਲਨ ਵਾਪਸ ਲੈ ਲਿਆ। ਪਰ ਉਹ ਜਨਤਾ ਦੇ ਵੱਡੇ ਹਿੱਸੇ ਤਕ ਰਾਸ਼ਟਰਵਾਦ ਦੇ ਸਿੱਧਾਂਤਾ ਨੂੰ ਲੈ ਜਾਣ ਵਿਚ ਸਫ਼ਲ ਹੋਏ ਸਨ।

4. ਗਾਂਧੀ ਜੀ ਅਤੇ ਕਾਂਗਰਸ ਤੋਂ ਇਲਾਵਾ ਹੋਰ ਵੀ ਅਜਿਹੇ ਅੰਦੋਲਨ

ਸਨ ਜਿਨ੍ਹਾਂ ਨੇ ਰਾਸ਼ਟਰਵਾਦ ਦੀ ਭਾਵਨਾ ਵਿਚ ਵਾਧਾ ਕੀਤਾ। ਇਨ੍ਹਾਂ ਵਿਚ ਸਭ ਤੋਂ ਮਹੱਤਵਪੂਰਣ ਸੀ ਕ੍ਰਾਂਤੀਕਾਰੀ ਉਗਰਵਾਦੀਆਂ ਦਾ ਅੰਦੋਲਨ। ਕ੍ਰਾਂਤੀਕਾਰੀ ਉਗਰਵਾਦੀ ਗਤੀਵਿਧੀਆਂ ਦਾ ਆਰੰਭ ਸਵਦੇਸ਼ੀ ਅੰਦੋਲਨ ਤੋਂ ਬਾਅਦ ਹੋਇਆ ਸੀ।

ਪੁਰਾਣੇ ਕ੍ਰਾਂਤੀਕਾਰੀਆਂ ਨੇ 1924 ਵਿਚ ਹਿੰਦੁਸਤਾਨ ਰਿਪਬਲਿਕਨ ਸੰਸਥਾ ਦੀ ਸਥਾਪਨਾ ਕੀਤੀ ਸੀ। ਇਸ ਸੰਸਥਾ ਦਾ ਉਦੇਸ਼ ਸਰਕਾਰ ਦੇ ਵਿਰੁੱਧ ਹਥਿਆਰਬੰਦ ਬਗਾਵਤ ਕਰਨਾ ਸੀ। ਕੁਝ ਕ੍ਰਾਂਤੀਕਾਰੀਆਂ ਨੇ ਕਾਕੋਰੀ (ਉੱਤਰ ਪ੍ਰਦੇਸ਼) ਵਿਚ ਇਕ ਰੇਲ ਗੱਡੀ ਲੁੱਟਣ ਦੀ ਕੋਸ਼ਿਸ਼ ਕੀਤੀ। ਇਸ ਰੇਲ ਗੱਡੀ ਵਿਚ ਸਰਕਾਰੀ ਖ਼ਜ਼ਾਨਾ ਰਖਿਆ ਹੋਇਆ ਸੀ। ਇਸ ਵਿਚ ਕਈ ਕ੍ਰਾਂਤੀਕਾਰੀ ਗ੍ਰਿਫਤਾਰ ਹੋਏ ਅਤੇ ਉਨ੍ਹਾਂ ਨੂੰ ਲੰਮੀ ਸਜ਼ਾ ਮਿਲੀ। ਰਾਮ ਪ੍ਰਸਾਦ ਬਿਸਮਿਲ ਅਤੇ ਅਸਫ਼ਾਕ ਉੱਲਾ ਦੇ ਨਾਲ ਚਾਰ ਕ੍ਰਾਂਤੀਕਾਰੀਆਂ ਨੂੰ ਫਾਂਸੀ ਦਿੱਤੀ ਗਈ।

ਕੁਝ ਨੌਜਵਾਨ ਕ੍ਰਾਂਤੀਕਾਰੀ ਸਮਾਜਵਾਦੀ ਵਿਚਾਰਾਂ ਤੋਂ ਵੀ ਪ੍ਰਭਾਵਿਤ ਹੋਏ। ਇਨ੍ਹਾਂ ਨੇ 1928 ਈਸਵੀ ਵਿਚ ਆਪਣੀ ਪਾਰਟੀ ਦਾ ਨਾਂ ਬਦਲ ਕੇ 'ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਸੰਸਥਾ' ਰਖ ਲਿਆ। ਚੰਦਰ ਸ਼ੇਖਰ ਆਜ਼ਾਦ, ਭਗਤ ਸਿੰਘ, ਵਿਜੇ ਕੁਮਾਰ ਸਿਨਹਾ ਅਤੇ ਭਗਵਤੀ-ਚਰਣ ਮਹਿਰਾ ਇਸ ਦੇ ਕੁਝ ਪ੍ਰਮੁਖ ਨੇਤਾ ਸਨ। ਹੌਲੀ ਹੌਲੀ ਉਨ੍ਹਾਂ ਦਾ ਰੁਝਾਨ ਹਿੰਸਕ ਗਤੀਵਿਧੀਆਂ ਤੋਂ ਹਟ ਕੇ ਜਨਤਾ ਨੂੰ ਸੰਗਠਿਤ ਕਰਨ ਵੱਲ ਹੋਣ ਲੱਗਾ।

ਪਰ ਜਦੋਂ ਸਾਈਮਨ ਕਮਿਸ਼ਨ ਵਿਰੋਧੀ ਵਿਖਾਵੇ ਉੱਤੇ ਪੁਲਿਸ ਨੇ ਬੇਰਹਿਮੀ ਨਾਲ ਲਾਠੀਆਂ ਚਲਾਈਆਂ ਤਦ ਪ੍ਰਸਿੱਧ ਅਤੇ ਬਜ਼ੁਰਗ ਨੇਤਾ ਲਾਲਾ ਲਾਜਪਤ ਰਾਏ ਦੀ ਲਾਠੀ ਦੇ ਵਾਰ ਨਾਲ ਮੌਤ ਹੋ ਗਈ। ਲਾਠੀ ਚਲਾਉਣ ਦਾ ਹੁਕਮ ਅੰਗ੍ਰੇਜ਼ ਪੁਲਿਸ ਅਧਿਕਾਰੀ ਸਾਂਡਰਸ ਨੇ ਦਿੱਤਾ ਸੀ। ਇਸ ਤੋਂ ਕ੍ਰੋਧਿਤ ਹੋ ਕੇ ਭਗਤ ਸਿੰਘ, ਚੰਦਰ ਸ਼ੇਖਰ ਆਜ਼ਾਦ ਅਤੇ ਰਾਜਗੁਰੂ ਨੇ ਸਾਂਡਰਸ ਨੂੰ ਜਾਨੋਂ ਮਾਰ ਦਿੱਤਾ। ਅਪ੍ਰੈਲ 1929 ਵਿਚ ਭਗਤ ਸਿੰਘ, ਬਟੁਕੇਸ਼ਵਰ ਦੱਤ ਨੇ ਕੇਂਦਰੀ ਲੈਜਿਸਲੇਟਿਵ ਅਸੈਂਬਲੀ ਵਿਚ ਇਕ ਬੰਬ ਸੁੱਟਿਆ। ਕ੍ਰਾਂਤੀਕਾਰੀਆਂ ਦਾ ਇਰਾਦਾ ਕਿਸੇ ਨੂੰ ਮਾਰਨ ਦਾ ਨਹੀਂ ਸੀ ਸਗੋਂ ਅਸੈਂਬਲੀ ਦੇ ਮੈਂਬਰਾਂ ਦੇ ਵਿਰੁੱਧ ਆਪਣੇ ਕ੍ਰੋਧ ਦਾ ਵਿਖਾਵਾ ਕਰਨਾ ਸੀ। ਇਸ ਲਈ ਬੰਬ

ਸੁੱਟਣ ਮਗਰੋਂ ਦੌੜਨ ਦਾ ਕੋਈ ਯਤਨ ਨਹੀਂ ਕੀਤਾ ਅਤੇ ਆਤਮ ਸਮਰਪਣ ਕਰ ਦਿੱਤਾ। ਜਿਸ ਕਰਕੇ ਉਹ ਅਦਾਲਤ ਵਿਚ ਦੇਸ਼ ਨੂੰ ਆਪਣੀ ਰਾਜਨੀਤੀ ਬਾਰੇ ਦੱਸ ਸਕਣ।

ਬੰਗਾਲ ਵਿਚ ਵੀ ਕ੍ਰਾਂਤੀਕਾਰੀ ਉਗਰਵਾਦੀਆਂ ਨੇ 1922 ਈਸਵੀ ਤੋਂ ਬਾਅਦ ਆਪਣੇ ਆਪ ਨੂੰ ਸੰਗਠਿਤ ਕੀਤਾ।

ਬੰਗਾਲ ਦੇ ਕ੍ਰਾਂਤੀਕਾਰੀ ਅੰਦੋਲਨ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਮੁਟਿਆਰਾਂ ਬਹੁਤ ਅਧਿਕ ਗਿਣਤੀ ਵਿਚ ਸ਼ਾਮਲ ਹੋਈਆਂ ਸਨ। ਪ੍ਰੀਤੀਲਤਾ ਵਾਡੇਦਾਰ ਅਤੇ ਕਲਪਨਾ ਦੱਤ ਅਜਿਹੀਆਂ ਹੀ ਦੋ ਕ੍ਰਾਂਤੀਕਾਰੀ ਮੁਟਿਆਰਾਂ ਸਨ।

ਅੰਗ੍ਰੇਜ਼ੀ ਸਰਕਾਰ ਨੇ ਕ੍ਰਾਂਤੀਕਾਰੀ ਗਤੀਵਿਧੀਆਂ ਨੂੰ ਬੇਰਹਿਮੀ ਨਾਲ ਦਬਾ ਦਿੱਤਾ। ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨੂੰ ਫਾਂਸੀ ਦੇ ਦਿੱਤੀ। ਬੰਗਾਲ ਅਤੇ ਉੱਤਰ ਭਾਰਤ ਵਿਚ ਸੈਂਕੜੇ ਕ੍ਰਾਂਤੀਕਾਰੀਆਂ ਨੂੰ ਲੰਮੀ ਸਜ਼ਾ ਦਿੱਤੀ ਗਈ। ਕਈਆਂ ਨੂੰ ਕਾਲੇਪਾਣੀ ਭੇਜ ਦਿੱਤਾ ਗਿਆ।

1934 ਤਕ ਕ੍ਰਾਂਤਕਾਰੀ ਉਗਰਵਾਦੀ ਅੰਦੋਲਨ ਲਗਭਗ ਖਤਮ ਹੋ ਚੁੱਕਿਆ ਸੀ। ਚੰਦਰ ਸ਼ੇਖਰ ਆਜ਼ਾਦ ਫਰਵਰੀ 1931 ਵਿਚ ਇਲਾਹਾਬਾਦ ਦੇ ਇਕ ਪਾਰਕ ਵਿਚ ਪੁਲਿਸ ਦੀਆਂ ਗੋਲੀਆਂ ਨਾਲ ਸ਼ਹੀਦ ਹੋ ਗਏ। ਸੂਰਯ ਸੇਨ ਨੂੰ 1933 ਵਿਚ ਫਾਂਸੀ ਦਿੱਤੀ ਗਈ। ਜੇਲ੍ਹਾਂ ਵਿਚ ਕ੍ਰਾਂਤੀਕਾਰੀਆਂ ਨੇ ਇਕ ਵਾਰ ਫਿਰ ਆਪਣੀ ਰਾਜਨੀਤੀ ਉਤੇ ਪੁਨਰ-ਵਿਚਾਰ ਕਰਨਾ ਸ਼ੁਰੂ ਕੀਤਾ। ਜੇਲ੍ਹ ਤੋਂ ਛੁਟਣ ਤੋਂ ਬਾਅਦ ਉਨ੍ਹਾਂ ਵਿਚੋਂ ਕੁਝ ਗਾਂਧੀ ਜੀ ਦੇ ਅਨੁਯਾਈ ਬਣ ਗਏ। ਕੁਝ ਹੋਰ ਕ੍ਰਾਂਤੀਕਾਰੀ ਕਮਿਊਨਿਸਟ ਅਤੇ ਸੋਸ਼ਲਿਸਟ ਪਾਰਟੀਆਂ ਵਿਚ ਚਲੇ ਗਏ।

5. 1920 ਅਤੇ 1930 ਦੇ ਦਹਾਕਿਆਂ ਦੀ ਇਕ ਹੋਰ ਵਿਸ਼ੇਸ਼ਤਾ ਸਮਾਜਵਾਦੀ ਵਿਚਾਰਾਂ ਦਾ ਵਿਕਾਸ ਅਤੇ ਪਸਾਰ ਸੀ। ਇਸ ਦੇ ਸਿੱਟੇ ਵਜੋਂ ਰਾਸ਼ਟਰੀ ਅੰਦੋਲਨ ਦੇ ਕਾਰਜ-ਕ੍ਰਮ ਨੇ ਇਕ ਜੁਝਾਰੂ ਰੁਖ ਅਖ਼ਤਿਆਰ ਕੀਤਾ। ਜਵਾਹਰ ਲਾਲ ਨਹਿਰੂ ਅਤੇ ਸੁਭਾਸ਼ ਚੰਦਰ ਬੋਸ ਵਰਗੇ ਆਗੂਆਂ ਨੇ ਅੰਦੋਲਨ ਦੀ ਵਾਗਡੋਰ ਆਪਣੇ ਹੱਥਾਂ ਵਿਚ ਲੈ ਲਈ। ਇਸ ਦਾ ਸਿੱਟਾ ਕਾਂਗਰਸ ਦੇ ਕਾਰਜ-ਕ੍ਰਮ ਅਤੇ ਨੀਤੀਆਂ ਉੱਤੇ ਪਿਆ।

1931 ਵਿਚ ਕਾਂਗਰਸ ਨੇ ਬੁਨਿਆਦੀ ਅਧਿਕਾਰਾਂ ਅਤੇ ਆਰਥਿਕ

ਨੀਤੀਆਂ ਉੱਤੇ ਆਪਣਾ ਪ੍ਰਸਤਾਵ ਪਾਸ ਕੀਤਾ।

1936 ਵਿਚ ਚੋਣਾਂ ਸੰਬੰਧੀ ਆਪਣੇ ਐਲਾਨ-ਨਾਮੇ ਨੇ ਕਾਰਜ-ਕ੍ਰਮ ਨੂੰ ਹੋਰ ਵੀ ਜੁਝਾਰੂ ਬਣਾ ਦਿੱਤਾ। 1945 ਵਿਚ ਕਾਂਗਰਸ ਨੇ ਜ਼ਿਮੀਦਾਰੀ ਪ੍ਰਥਾ ਨੂੰ ਖ਼ਤਮ ਕਰਨ ਅਤੇ ਖੇਤ ਉੱਤੇ ਕਿਸਾਨ ਦੇ ਅਧਿਕਾਰ ਨੂੰ ਆਪਣਾ ਉਦੇਸ਼ ਐਲਾਨ ਕੀਤਾ। ਗਾਂਧੀ ਜੀ ਕਾਂਗਰਸ ਦੇ ਇਸ ਜੁਝਾਰੂ ਕਾਰਜ-ਕ੍ਰਮ ਨਾਲ ਪੂਰੀ ਤਰ੍ਹਾਂ ਸਹਿਮਤ ਸਨ।

6. 1937 ਈਸਵੀ ਵਿਚ ਇਕ ਮਹੱਤਵਪੂਰਣ ਘਟਨਾ ਵਾਪਰੀ। ਸਾਰੇ ਰਾਜਾਂ ਵਿਚ ਚੋਣਾਂ ਦਾ ਐਲਾਨ ਕੀਤਾ ਗਿਆ ਅਤੇ ਕਾਂਗਰਸ ਨੇ ਚੋਣਾਂ ਲੜਨ ਦਾ ਫੈਸਲਾ ਕੀਤਾ। ਲੋਕਾਂ ਨੇ ਚੋਣਾਂ ਵਿਚ ਕਾਂਗਰਸ ਦਾ ਭਰਪੂਰ ਸਾਥ ਦਿੱਤਾ। ਕਾਂਗਰਸ ਨੂੰ ਬਹੁਤਿਆਂ ਸੂਬਿਆਂ ਵਿਚ ਬਹੁਮਤ ਹਾਸਲ ਹੋਇਆ। ਮਦਰਾਸ, ਬੰਬਈ, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼, ਬਿਹਾਰ, ਉੜੀਸਾ, ਆਸਾਮ ਅਤੇ ਉੱਤਰ-ਪੱਛਮੀ ਸੀਮਾਵਰਤੀ ਪ੍ਰਦੇਸ਼ ਵਿਚ ਕਾਂਗਰਸ ਨੇ ਆਪਣੀਆਂ ਸਰਕਾਰਾਂ ਬਣਾਈਆਂ। ਕੇਵਲ ਪੰਜਾਬ, ਬੰਗਾਲ, ਸਿੰਧ ਵਿਚ ਹੀ ਗ਼ੈਰ-ਕਾਂਗਰਸੀ ਸਰਕਾਰਾਂ ਬਣੀਆਂ। ਉਨ੍ਹਾਂ ਸੂਬਾਈ ਸਰਕਾਰਾਂ ਕੋਲ ਜ਼ਿਆਦਾ ਸ਼ਕਤੀ ਨਹੀਂ ਸੀ ਅਤੇ ਉਹ ਅੰਗ੍ਰੇਜ਼ੀ ਹਕੂਮਤ ਨੂੰ ਬਦਲ ਵੀ ਨਹੀਂ ਸਕਦੀਆਂ ਸਨ। ਫਿਰ ਵੀ ਕਾਂਗਰਸੀ ਸਰਕਾਰਾਂ ਨੇ ਆਪਣੀ ਸੀਮਿਤ ਸ਼ਕਤੀ ਦੀ ਵਰਤੋਂ ਲੋਕਾਂ ਦੀ ਹਾਲਤ ਨੂੰ ਸੁਧਾਰਨ ਲਈ ਕੀਤੀ।

7. 1939 ਵਿਚ ਦੂਜਾ ਵਿਸ਼ਵ ਯੁੱਧ ਸ਼ੁਰੂ ਹੋਇਆ। ਇਸ ਯੁੱਧ ਵਿਚ ਇਕ ਪਾਸੇ ਬ੍ਰਿਟੇਨ, ਫਰਾਂਸ, ਅਮਰੀਕਾ ਅਤੇ ਸੋਵੀਅਤ ਸੰਘ ਸਨ। ਇਨ੍ਹਾਂ ਨੂੰ 'ਮਿੱਤਰ ਦੇਸ਼' ਕਿਹਾ ਜਾਂਦਾ ਸੀ। ਦੂਜੇ ਪਾਸੇ ਜਰਮਨੀ, ਇਟਲੀ ਅਤੇ ਜਪਾਨ ਸਨ। ਇਨ੍ਹਾਂ ਨੂੰ 'ਧੁਰੀ ਦੇਸ਼' ਕਿਹਾ ਜਾਂਦਾ ਸੀ। ਇਹ ਯੁੱਧ ਦੁਨੀਆ ਦੀਆਂ ਲੋਕਤੰਤਰਿਕ ਅਤੇ ਫਾਸ਼ੀਵਾਦੀ ਤਾਕਤਾਂ ਵਿਚਕਾਰ ਸੀ।

ਜਿਉਂ ਹੀ ਯੁੱਧ ਸ਼ੁਰੂ ਹੋਇਆ, ਅੰਗ੍ਰੇਜ਼ ਸਰਕਾਰ ਨੇ ਬਿਨਾਂ ਭਾਰਤੀ ਆਗੂਆਂ ਦੀ ਰਾਏ ਲਏ ਯੁੱਧ ਵਿਚ ਭਾਰਤ ਦੇ ਸ਼ਾਮਿਲ ਹੋਣ ਦਾ ਐਲਾਨ ਕਰ ਦਿੱਤਾ। ਇਸ ਨਾਲ ਕਾਂਗਰਸੀ ਆਗੂਆਂ ਦੇ ਸਾਮ੍ਹਣੇ ਦੁਬਿਧਾ ਦੀ ਸਥਿਤੀ ਪੈਦਾ ਹੋ ਗਈ। ਕਾਂਗਰਸ ਆਪਣੀ ਵਿਦੇਸ਼ ਨੀਤੀ ਵਿਚ ਜਰਮਨੀ ਅਤੇ ਇਟਲੀ ਦੇ ਫਾਸ਼ੀਵਾਦ ਦੀ ਵਿਰੋਧੀ ਸੀ। ਫਾਸ਼ੀਵਾਦ

ਦੇਸ਼ ਸਾਰੀ ਦੁਨੀਆ ਨੂੰ ਆਪਣੀ ਤਾਨਾਸ਼ਾਹੀ ਹੇਠ ਰਖਣਾ ਚਾਹੁੰਦੇ ਸਨ। ਬ੍ਰਿਟੇਨ ਅਤੇ ਫਰਾਂਸ ਇਸ ਫਾਸ਼ੀਵਾਦ ਦੇ ਵਿਰੁੱਧ ਲੋਕਤੰਤਰ ਅਤੇ ਸੁਤੰਤਰਤਾ ਦੀ ਲੜਾਈ ਲੜ ਰਹੇ ਸਨ। ਇਸ ਲਈ ਫਾਸ਼ੀਵਾਦ ਦੇ ਵਿਰੁੱਧ ਲੋਕਤੰਤਰਿਕ ਦੇਸ਼ਾਂ ਦਾ ਸਮਰਥਨ ਕਰਨਾ ਕਾਂਗਰਸ ਲਈ ਸੁਭਾਵਿਕ ਸੀ। ਪਰ ਭਾਰਤ ਦੇ ਲੋਕ ਤਾਂ ਆਪ ਹੀ ਅੰਗ੍ਰੇਜ਼ੀ ਹਕੂਮਤ ਦੀ ਗੁਲਾਮੀ ਹੇਠ ਸਨ। ਫਿਰ ਇਹ ਸੁਤੰਤਰਤਾ ਅਤੇ ਲੋਕਤੰਤਰ ਦੀ ਲੜਾਈ ਵਿਚ ਬ੍ਰਿਟੇਨ ਦਾ ਸਾਥ ਕਿਵੇਂ ਦੇ ਸਕਦੇ ਸਨ ? ਰਾਸ਼ਟਰਵਾਦੀ ਆਗੂਆਂ ਦੇ ਸਾਮ੍ਹਣੇ ਇਹ ਇਕ ਗੰਭੀਰ ਸਮੱਸਿਆ ਸੀ। ਏਨੇ ਮਹੱਤਵਪੂਰਣ ਯੁੱਧ ਤੋਂ ਉਹ ਅਭਿੱਜ ਵੀ ਨਹੀਂ ਰਹਿ ਸਕਦੇ ਸਨ। ਇਸ ਲਈ ਸਾਡੇ ਆਗੂਆਂ ਨੇ ਕੁਝ ਸ਼ਰਤਾਂ ਉੱਤੇ ਯੁੱਧ ਵਿਚ ਬ੍ਰਿਟੇਨ ਦੇ ਸਮਰਥਨ ਦਾ ਫੈਸਲਾ ਕੀਤਾ। ਸ਼ਰਤ ਇਹ ਸੀ ਕਿ ਯੁੱਧ ਤੋਂ ਬਾਅਦ ਬ੍ਰਿਟੇਨ ਭਾਰਤ ਨੂੰ ਆਜ਼ਾਦ ਕਰ ਦੇਵੇਗਾ। ਅੰਗ੍ਰੇਜ਼ੀ ਸਰਕਾਰ ਨੇ ਇਸ ਤਰ੍ਹਾਂ ਦਾ ਕੋਈ ਵੀ ਵਾਅਦਾ ਕਰਨ ਤੋਂ ਨਾਹ ਕਰ ਦਿੱਤੀ। ਸਰਕਾਰ ਨੇ ਰਾਸ਼ਟਰਵਾਦੀਆਂ ਨੂੰ ਇਕ ਪਾਸੇ ਕਰਕੇ ਰਜਵਾੜਿਆਂ ਅਤੇ ਸੰਪ੍ਰਦਾਇਕ ਆਗੂਆਂ ਦੀ ਮਦਦ ਲਈ।

ਇਸ ਦੇ ਵਿਰੋਧ ਵਿਚ ਸਾਰਿਆਂ ਰਾਜਾਂ ਦੀਆਂ ਕਾਂਗਰਸ ਸਰਕਾਰਾਂ ਨੇ ਅਸਤੀਫ਼ਾ ਦੇ ਦਿੱਤਾ। ਪਰ ਸਰਕਾਰ ਦੇ ਵਿਰੁੱਧ ਸੰਘਰਸ਼ ਦੇ ਨਵੇਂ ਦੌਰ ਦਾ ਆਰੰਭ ਨਾ ਕੀਤਾ। ਅਜਿਹਾ ਇਸ ਲਈ ਸੀ ਕਿ ਬ੍ਰਿਟੇਨ ਵਿਸ਼ਵਵਿਆਪੀ ਪੱਧਰ 'ਤੇ ਚਲ ਰਹੇ ਫਾਸ਼ੀਵਾਦ ਵਿਰੋਧੀ ਸੰਘਰਸ਼ ਵਿਚ ਸ਼ਾਮਿਲ ਸੀ। ਕਾਂਗਰਸ ਇਸ ਸੰਘਰਸ਼ ਨੂੰ ਕਮਜ਼ੋਰ ਨਹੀਂ ਕਰਨਾ ਚਾਹੁੰਦੀ ਸੀ। ਪਰ ਕਾਂਗਰਸ ਹੱਥ ਤੇ ਹੱਥ ਧਰ ਕੇ ਵੀ ਨਹੀਂ ਬੈਠਣਾ ਚਾਹੁੰਦੀ ਸੀ। ਇਸ ਲਈ ਅਕਤੂਬਰ 1940 ਈਸਵੀ ਵਿਚ ਕਾਂਗਰਸ ਨੇ ਇਕ ਬਹੁਤ ਹੀ ਛੋਟੀ ਪੱਧਰ ਤੇ ਸਤਿਆਗ੍ਰਹਿ ਦਾ ਆਰੰਭ ਕੀਤਾ।

ਸਤਿਆਗ੍ਰਹਿ ਦੌਰਾਨ ਕਾਂਗਰਸ ਨੇ ਆਪਣੇ ਕਾਰਕੁੰਨਾਂ ਨੂੰ ਕਾਫੀ ਕਾਬੂ ਵਿਚ ਰਖਿਆ ਸੀ ਅਤੇ ਉਨ੍ਹਾਂ ਨੂੰ ਵੱਡੇ ਸੰਘਰਸ਼ ਦੀ ਆਗਿਆ ਨਹੀਂ ਦਿੱਤੀ ਸੀ। ਪਰ ਕਾਬੂ ਰੱਖਣ ਦੀ ਇਸ ਬਿਰਤੀ ਦਾ ਸਰਕਾਰ ਉੱਤੇ ਕੋਈ ਅਸਰ ਨਹੀਂ ਪਿਆ। ਦੇਸ਼ ਦੇ ਰਾਜਨੀਤਕ ਹਾਲਾਤ ਵਿਗੜਨ ਲੱਗੇ। ਗਾਂਧੀ ਜੀ ਅਤੇ ਕਾਂਗਰਸ ਨੂੰ ਲੱਗਣ ਲੱਗਾ ਕਿ ਸਰਕਾਰ

ਦੇ ਸਖ਼ਤ ਕਦਮ ਚੁੱਕਣ ਦਾ ਸਮਾਂ ਆ ਗਿਆ ਹੈ।

8 ਅਗਸਤ, 1942 ਨੂੰ ਕਾਂਗਰਸ ਕਾਰਜ-ਕਾਰਨੀ ਦੀ ਬੈਠਕ ਬੰਬਈ ਵਿਚ ਹੋਈ ਅਤੇ ਉਸ ਵਿਚ 'ਭਾਰਤ ਛੱਡੋ' ਮਤਾ ਪਾਸ ਕੀਤਾ ਗਿਆ। ਕਾਂਗਰਸ ਨੇ ਫੈਸਲਾ ਕੀਤਾ ਕਿ ਗਾਂਧੀ ਜੀ ਦੀ ਅਗਵਾਈ ਵਿਚ ਅੰਗ੍ਰੇਜ਼ੀ ਸਰਕਾਰ ਦੇ ਵਿਰੁੱਧ ਇਹ ਅਹਿੰਸਕ ਪਰ ਫੈਸਲਾਕੁੰਨ ਸੰਘਰਸ਼ ਹੋਵੇਗਾ। ਇਸ ਸੰਘਰਸ਼ ਵਿਚ ਅੰਗ੍ਰੇਜ਼ਾਂ ਨੂੰ ਭਾਰਤ ਛੱਡਣ ਲਈ ਅਹਿੰਸਕ ਢੰਗ ਨਾਲ ਮਜਬੂਰ ਕੀਤਾ ਜਾਵੇਗਾ। ਗਾਂਧੀ ਜੀ ਨੇ ਐਲਾਨ ਕੀਤਾ ਕਿ ਇਸ ਵਾਰ ਭਾਰਤੀ ਲੋਕ ਪੂਰੀ ਤਰ੍ਹਾਂ ਸੁਤੰਤਰਤਾ ਤੋਂ ਘੱਟ ਕਿਸੇ ਵੀ ਚੀਜ਼ ਨੂੰ ਲੈਣ ਲਈ ਤਿਆਰ ਨਹੀਂ ਹਨ। ਉਨ੍ਹਾਂ ਨੇ ਲੋਕਾਂ ਨੂੰ 'ਕਰਾਂਗੇ ਜਾਂ ਮਰਾਂਗੇ' ਦਾ ਨਾਅਰਾ ਦਿੱਤਾ। ਉਨ੍ਹਾਂ ਨੇ ਕਿਹਾ, "ਅਸੀਂ ਜਾਂ ਤਾਂ ਭਾਰਤ ਨੂੰ ਸੁਤੰਤਰ ਕਰਾਵਾਂਗੇ ਜਾਂ ਇਸ ਯਤਨ ਵਿਚ ਆਪਣੀਆਂ ਜਾਨਾਂ ਵਾਰ ਦਿਆਂਗੇ। ਅਸੀਂ ਭਾਰਤ ਨੂੰ ਗੁਲਾਮ ਦੇਖਣ ਲਈ ਜ਼ਿੰਦਾ ਨਹੀਂ ਰਹਾਂਗੇ।"

ਸਰਕਾਰ ਨੇ ਵੀ ਇਸ ਚੁਣੌਤੀ ਨਾਲ ਨਿਪਟਣ ਦਾ ਫੈਸਲਾ ਕਰ ਲਿਆ। ਇਸ ਅੰਦੋਲਨ ਵਿਚ ਪਹਿਲਾ ਵਾਰ ਸਰਕਾਰ ਵਲੋਂ ਹੋਇਆ। ਅੰਦੋਲਨ ਸ਼ੁਰੂ ਹੋਣ ਤੋਂ ਪਹਿਲਾਂ ਹੀ 9 ਅਗਸਤ ਦੀ ਸਵੇਰ ਗਾਂਧੀ ਜੀ ਅਤੇ ਸਾਰੇ ਵੱਡੇ ਆਗੂਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਵਿਸ਼ਵ ਯੁੱਧ ਸਮਾਪਤ ਹੋਣ ਤੱਕ ਉਨ੍ਹਾਂ ਨੂੰ ਜੇਲ੍ਹ ਵਿਚ ਰਖਿਆ ਗਿਆ।

ਇਨ੍ਹਾਂ ਗ੍ਰਿਫ਼ਤਾਰੀਆਂ ਤੇ ਲੋਕਾਂ ਨੇ ਤਿੱਖਾ ਵਿਰੋਧ ਪ੍ਰਗਟ ਕੀਤਾ। ਪੂਰੇ ਦੇਸ਼ ਵਿਚ ਕ੍ਰੋਧ, ਅਸ਼ਾਂਤੀ ਅਤੇ ਉਤੇਜਨਾ ਦੀ ਲਹਿਰ ਚਲ ਗਈ। ਆਪਣੇ ਆਪ ਹੀ ਫੈਕਟਰੀਆਂ ਅਤੇ ਸਕੂਲ / ਕਾਲਜਾਂ ਵਿਚ ਹੜਤਾਲਾਂ ਹੋਣ ਲੱਗ ਪਈਆਂ। ਹਰ ਪਾਸੇ ਕ੍ਰੋਧਿਤ ਲੋਕਾਂ ਦੇ ਵਿਖਾਵੇ ਹੋਣ ਲੱਗੇ। ਇਹ 1942 ਦੇ ਵਿਦਰੋਹ ਦਾ ਆਰੰਭ ਸੀ।

ਸਰਕਾਰ ਨੇ ਲਾਠੀ ਅਤੇ ਬੰਦੂਕ ਦਾ ਸਹਾਰਾ ਲਿਆ। ਲੋਕਾਂ ਨੇ ਪੁਲਿਸ ਥਾਣਿਆਂ, ਡਾਕਖ਼ਾਨਿਆਂ ਅਤੇ ਰੇਲਵੇ ਸਟੇਸ਼ਨਾਂ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਟੈਲੀਫ਼ੋਨ ਦੀਆਂ ਤਾਰਾਂ ਕੱਟ ਦਿੱਤੀਆਂ। ਰੇਲ ਦੀਆਂ ਲਾਈਨਾਂ ਉਖਾੜ ਦਿੱਤੀਆਂ। ਉਨ੍ਹਾਂ ਦੀਆਂ ਨਜ਼ਰਾਂ ਵਿਚ ਇਹ ਸਭ ਕੁਝ ਅੰਗ੍ਰੇਜ਼ੀ ਸਰਕਾਰ ਦਾ ਪ੍ਰਤੀਕ ਸੀ। ਕਈਆਂ ਥਾਵਾਂ ਤੇ ਲੋਕਾਂ ਨੇ ਕ੍ਰਾਂਤੀ ਕਰ ਦਿੱਤੀ। ਅੰਗ੍ਰੇਜ਼ ਅਧਿਕਾਰੀਆਂ ਨੂੰ ਭਜਾ

ਕੇ ਕੁਝ ਸਮੇਂ ਲਈ ਆਪਣੀ ਸਰਕਾਰ ਸਥਾਪਿਤ ਕਰ ਲਈ। ਪੂਰਬੀ ਉੱਤਰ-ਪ੍ਰਦੇਸ਼ ਵਿਚ ਬਲੀਆ, ਬੰਗਾਲ ਵਿਚ ਮਿਦਨਾਪੁਰ ਜ਼ਿਲ੍ਹੇ ਵਿਚ ਤਾਮਲੁਕ ਅਤੇ ਮਹਾਰਾਸ਼ਟਰ ਵਿਚ ਸਤਾਰਾ ਵਿਚ ਕੁਝ ਅਜਿਹੀਆਂ ਹੀ ਸਰਕਾਰਾਂ ਬਣੀਆਂ।

ਸਰਕਾਰ ਦੇ ਦਮਨ ਦਾ ਚੱਕਰ ਇਸ ਵਾਰ ਸਭ ਤੋਂ ਭਿਆਨਕ ਸੀ। ਹਵਾਈ ਜਹਾਜ਼ਾਂ ਤੋਂ ਮਸ਼ੀਨਗੰਨਾਂ ਰਾਹੀਂ ਲੋਕਾਂ ਉੱਤੇ ਗੋਲੀਆਂ ਦੀ ਵਰਖਾ ਕੀਤੀ ਗਈ। 10,000 ਤੋਂ ਵੀ ਜ਼ਿਆਦਾ ਲੋਕ ਮਾਰੇ ਗਏ ਅਤੇ ਲੱਖਾਂ ਲੋਕ ਜ਼ਖ਼ਮੀ ਹੋ ਗਏ।

ਆਖਿਰ ਸਰਕਾਰ ਨੇ 'ਭਾਰਤ ਛੱਡੋ ਅੰਦੋਲਨ' ਨੂੰ ਦਬਾਉਣ ਵਿਚ ਸਫ਼ਲਤਾ ਪ੍ਰਾਪਤ ਕਰ ਲਈ। ਪਰ ਇਹ ਨਿਸਚਿਤ ਹੋ ਗਿਆ ਕਿ ਭਾਰਤੀ ਜਨਤਾ ਦਾ ਸੁਤੰਤਰਤਾ ਲਈ ਸੰਕਲਪ ਬਹੁਤ ਦ੍ਰਿੜ੍ਹ ਸੀ। ਹੁਣ ਭਾਰਤ ਉੱਤੇ ਭਾਰਤੀਆਂ ਦੀ ਇੱਛਾ ਬਗ਼ੈਰ ਹਕੂਮਤ ਕਰ ਸਕਣਾ ਸੰਭਵ ਨਹੀਂ ਸੀ। ਹੁਣ ਭਾਰਤ ਨੂੰ ਸੁਤੰਤਰਤਾ ਮਿਲ ਕੇ ਰਹੇਗੀ, ਇਸ ਬਾਰੇ ਕੋਈ ਸ਼ਕ ਨਹੀਂ ਸੀ।

ਭਾਰਤ ਦੇ ਸੁਤੰਤਰਤਾ ਸੰਗ੍ਰਾਮ ਵਿਚ ਇਕ ਨਵਾਂ ਵਾਧਾ ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਕੀਤਾ। ਨੇਤਾ ਜੀ 1941 ਵਿਚ ਚੁੱਪ-ਚੁਪੀਤੇ ਭਾਰਤ ਚੋਂ ਨਿਕਲ ਕੇ ਸਿੰਘਾਪੁਰ ਪਹੁੰਚੇ। ਉਥੇ ਉਨ੍ਹਾਂ ਨੇ ਜਪਾਨ ਦੀ ਮਦਦ ਨਾਲ ਬ੍ਰਿਟੇਨ ਦੇ ਵਿਰੁੱਧ ਹਥਿਆਰਬੰਦ ਸੰਘਰਸ਼ ਦੀ ਤਿਆਰੀ ਕੀਤੀ। ਨੇਤਾ ਜੀ ਨੇ ਉਥੇ ਰਹਿ ਰਹੇ ਭਾਰਤੀਆਂ ਦੀ ਮਦਦ ਨਾਲ ਆਪਣੀ ਆਜ਼ਾਦ ਹਿੰਦ ਫੌਜ ਨੂੰ ਮਜ਼ਬੂਤ ਕੀਤਾ। ਨੇਤਾ ਜੀ ਸੁਭਾਸ਼ ਚੰਦਰ ਬੋਸ ਦੀ ਰਣਨੀਤੀ ਬ੍ਰਿਟੇਨ ਦੇ ਵਿਰੋਧੀਆਂ ਦੀ ਮਦਦ ਨਾਲ ਬ੍ਰਿਟੇਨ ਨੂੰ ਹਰਾ ਕੇ ਭਾਰਤ ਨੂੰ ਸੁਤੰਤਰਤਾ ਦਿਵਾਉਣ ਦੀ ਸੀ। ਉਹ ਆਜ਼ਾਦ ਹਿੰਦ ਫੌਜ ਦੇ ਕਮਾਂਡਰ ਸਨ। ਉਨ੍ਹਾਂ ਨੇ ਆਪਣੇ ਸੈਨਿਕਾਂ ਨੂੰ 'ਜੈ ਹਿੰਦ' ਅਤੇ 'ਦਿੱਲੀ ਚਲੋ' ਦਾ ਨਾਅਰਾ ਦਿੱਤਾ।

ਆਜ਼ਾਦ ਹਿੰਦ ਫੌਜ ਨੇ ਜਪਾਨੀ ਫੌਜ ਦੇ ਨਾਲ ਬਰਮਾ ਤੋਂ ਭਾਰਤ ਵਲ ਕੂਚ ਕੀਤਾ। ਆਜ਼ਾਦ ਹਿੰਦ ਫੌਜ ਦਾ ਇਰਾਦਾ ਵੀ ਭਾਰਤ ਨੂੰ ਸੁਤੰਤਰ ਕਰਾਉਣ ਦਾ ਸੀ। ਪਰ ਲੜਾਈ ਵਿਚ ਜਪਾਨ ਦੀ ਅਤੇ ਆਜ਼ਾਦ ਹਿੰਦ ਫੌਜ ਦੀ ਹਾਰ ਹੋਈ। ਨੇਤਾ ਜੀ ਸੁਭਾਸ਼ ਚੰਦਰ ਬੋਸ ਇਕ ਹਵਾਈ ਜਹਾਜ਼ ਦੁਰਘਟਨਾ ਵਿਚ ਸ਼ਹੀਦ ਹੋ ਗਏ।

8. ਅਪ੍ਰੈਲ 1945 ਵਿਚ ਵਿਸ਼ਵ ਯੁੱਧ ਖ਼ਤਮ ਹੋ ਗਿਆ। ਤੁਰੰਤ ਹੀ ਕਿਸੇ ਨਾ ਕਿਸੇ ਮਸਲੇ ਨੂੰ ਲੈ ਕੇ ਦੇਸ਼ ਭਰ ਵਿਚ ਅਨੇਕਾਂ ਲੋਕ ਅੰਦੋਲਨ ਸ਼ੁਰੂ ਹੋ ਗਏ। ਲੋਕ ਸੁਤੰਤਰਤਾ ਲਈ ਬੇਚੈਨ ਹੋ ਰਹੇ ਸਨ। ਇਹ ਬੇਚੈਨੀ ਕਈ ਤਰ੍ਹਾਂ ਸਾਮ੍ਹਣੇ ਆਈ। ਜਦੋਂ ਭਾਰਤੀ ਨੇਤਾ ਜੇਲ੍ਹ ਤੋਂ ਛੁੱਟੇ, ਲੋਕਾਂ ਦੇ ਵਿਸ਼ਾਲ ਇਕੱਠਾਂ ਨੇ ਉਨ੍ਹਾਂ ਦਾ ਸਵਾਗਤ ਕੀਤਾ।

ਅੰਗ੍ਰੇਜ਼ੀ ਸਰਕਾਰ ਨੇ ਆਜ਼ਾਦ ਹਿੰਦ ਫੌਜ ਦੇ ਕਈ ਅਧਿਕਾਰੀਆਂ ਅਤੇ ਸੈਨਿਕਾਂ ਨੂੰ ਗ੍ਰਿਫਤਾਰ ਕਰ ਲਿਆ ਸੀ। ਅੰਗ੍ਰੇਜ਼ੀ ਸਰਕਾਰ ਨੇ ਆਜ਼ਾਦ ਹਿੰਦ ਫੌਜ ਦੇ ਤਿੰਨ ਅਧਿਕਾਰੀਆਂ ਸ਼ਾਹ ਨਵਾਜ਼, ਗੁਰਦਿਆਲ ਸਿੰਘ ਢਿੱਲੋਂ ਅਤੇ ਪ੍ਰੇਮ ਕੁਮਾਰ ਸਹਿਗਲ ਉਤੇ ਮੁਕੱਦਮਾ ਚਲਾਇਆ। ਉਨ੍ਹਾਂ ਦੀ ਰਿਹਾਈ ਲਈ ਦੇਸ਼ਵਿਆਪੀ ਅੰਦੋਲਨ ਛਿੜਿਆ। ਸਰਕਾਰ ਨੂੰ ਮਜਬੂਰ ਹੋ ਕੇ ਉਨ੍ਹਾਂ ਨੂੰ ਛੱਡਣਾ ਪਿਆ।

ਫਰਵਰੀ 1946 ਵਿਚ ਭਾਰਤੀ ਫੌਜ ਦੇ ਕਰਮਚਾਰੀਆਂ ਨੇ ਬੰਬਈ ਵਿਚ ਬਗਾਵਤ ਕਰ ਦਿੱਤੀ। ਦੇਸ਼ ਦੇ ਕਈ ਹਿੱਸਿਆਂ ਦੇ ਫੌਜੀ ਕਰਮਚਾਰੀਆਂ ਨੇ ਉਨ੍ਹਾਂ ਨਾਲ ਹਮਦਰਦੀ ਦਿਖਾਉਂਦੇ ਹੋਇਆਂ ਹੜਤਾਲ ਕਰ ਦਿੱਤੀ। ਕਈ ਫੈਕਟਰੀਆਂ ਬੰਦ ਹੋ ਗਈਆਂ। ਬੰਬਈ ਦੇ ਲੋਕਾਂ ਨੇ ਉਨ੍ਹਾਂ ਦੇ ਸਮਰਥਨ ਵਿਚ ਵਿਸ਼ਾਲ ਵਿਖਾਵਾ ਕੀਤਾ। ਸਰਕਾਰ ਨੇ ਹਾਲਾਤ ਨਾਲ ਨਿਪਟਣ ਲਈ ਫੌਜ ਦੀ ਮਦਦ ਲਈ।

ਕਈ ਜੁਝਾਰੂ ਕਿਸਾਨ ਸੰਘਰਸ਼ਾਂ ਦਾ ਆਰੰਭ ਵੀ ਇਸੇ ਸਮੇਂ ਹੋਇਆ। ਭੂਮੀ ਸੁਧਾਰ ਲਈ ਮਾਲਾਬਾਰ, ਬੰਗਾਲ, ਉੱਤਰ ਪ੍ਰਦੇਸ਼, ਬਿਹਾਰ ਅਤੇ ਮਹਾਰਾਸ਼ਟਰ ਵਿਚ ਕਿਸਾਨਾਂ ਦੇ ਸੰਘਰਸ਼ ਹੋਏ। 1945-46 ਵਿਚ ਮਜ਼ਦੂਰ ਅੰਦੋਲਨ ਵਿਚ ਵੀ ਤੇਜ਼ੀ ਆਈ। ਸ਼ਾਇਦ ਹੀ ਕੋਈ ਉਦਯੋਗਿਕ ਖੇਤਰ ਅਜਿਹਾ ਹੋਵੇਗਾ ਜਿਥੇ ਮਜ਼ਦੂਰਾਂ ਨੇ ਹੜਤਾਲ ਨਾ ਕੀਤੀ ਹੋਵੇ। ਹੋਰ ਵੀ ਕਈ ਤਰ੍ਹਾਂ ਦੇ ਸੰਘਰਸ਼, ਹੜਤਾਲਾਂ ਅਤੇ ਵਿਖਾਵੇ ਇਸ ਦੌਰਾਨ ਹੋਏ। ਕਈਆਂ ਥਾਵਾਂ ਤੇ ਤਾਂ ਪੁਲਿਸ ਅਤੇ ਸਰਕਾਰੀ ਕਰਮਚਾਰੀਆਂ ਨੇ ਵੀ ਹੜਤਾਲਾਂ ਕੀਤੀਆਂ। ਹੈਦਰਾਬਾਦ, ਤ੍ਰਾਵਣਕੋਰ ਅਤੇ ਕਸ਼ਮੀਰ ਦੀਆਂ ਰਿਆਸਤਾਂ ਵਿਚ ਵੀ ਜਨ-ਅੰਦੋਲਨ ਹੋਏ।

ਇਨ੍ਹਾਂ ਸਾਰੀਆਂ ਘਟਨਾਵਾਂ ਤੋਂ ਇਹ ਸਪਸ਼ਟ ਹੋ ਗਿਆ ਸੀ ਕਿ ਭਾਰਤ ਦੀ ਜਨਤਾ ਹੁਣ ਅੰਗ੍ਰੇਜ਼ੀ ਰਾਜ ਨੂੰ ਬਰਦਾਸ਼ਤ ਕਰਨ ਲਈ ਬਿਲਕੁਲ ਤਿਆਰ ਨਹੀਂ ਹੈ। ਇਹ ਗੱਲ ਅੰਗ੍ਰੇਜ਼ੀ ਸਰਕਾਰ ਦੀ ਸਮਝ

ਵਿਚ ਵੀ ਚੰਗੀ ਤਰ੍ਹਾਂ ਆ ਗਈ ਸੀ ਅਤੇ ਉਨ੍ਹਾਂ ਨੇ ਭਾਰਤ ਛੱਡਣ ਦਾ ਫੈਸਲਾ ਵੀ ਕਰ ਲਿਆ। ਹੁਣ ਤਕ ਜਨ ਸੰਘਰਸ਼ ਨਾਲ ਨਿਪਟਣ ਲਈ ਸਰਕਾਰ ਨੇ ਪੁਲਿਸ ਅਤੇ ਫੌਜ ਦਾ ਸਹਾਰਾ ਲਿਆ ਸੀ। ਪੁਲਿਸ ਅਤੇ ਫੌਜ ਦੇ ਜ਼ਿਆਦਾਤਰ ਕਰਮਚਾਰੀ ਭਾਰਤੀ ਹੀ ਸਨ। ਸਰਕਾਰ ਨੂੰ ਡਰ ਸੀ ਕਿ ਇਹ ਭਾਰਤੀ ਸਿਪਾਹੀ ਆਪਣੇ ਹੀ ਲੋਕਾਂ ਉੱਤੇ ਗੋਲੀਆਂ ਚਲਾਉਣ ਤੋਂ ਇਨਕਾਰ ਨਾ ਕਰ ਦੇਣ।

ਭਾਰਤ ਨੂੰ 15 ਅਗਸਤ, 1947 ਨੂੰ ਆਜ਼ਾਦੀ ਮਿਲੀ। ਸਾਰੇ ਦੇਸ਼ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਇਹ ਆਜ਼ਾਦੀ ਕਰੋੜਾਂ ਭਾਰਤੀਆਂ ਦੇ ਅਣਥੱਕ ਯਤਨਾਂ ਅਤੇ ਤਿਆਗ ਦਾ ਸਿੱਟਾ ਸੀ। ਦੇਸ਼ ਭਗਤਾਂ ਦੀ ਕੁਰਬਾਨੀ ਆਖਿਰ ਰੰਗ ਲਿਆਈ।

ਪਰ ਬਦਕਿਸਮਤੀ ਨਾਲ ਸੁਤੰਤਰਤਾ ਦੇ ਸਾਫ ਅਤੇ ਸੁਨਹਿਰੀ ਆਕਾਸ਼ ਤੇ ਵੰਡ ਦੇ ਕਾਲੇ ਬੱਦਲਾਂ ਦਾ ਪਰਛਾਵਾਂ ਵੀ ਸੀ। ਦੇਸ਼ ਨੂੰ ਸੁਤੰਤਰਤਾ ਤਾਂ ਮਿਲੀ ਸੀ ਪਰ ਦੋ ਹਿੱਸਿਆਂ—ਭਾਰਤ ਅਤੇ ਪਾਕਿਸਤਾਨ ਦੇ ਰੂਪ ਵਿਚ। ਦੇਸ਼ ਦੀ ਵੰਡ ਵੀ ਹੋ ਗਈ ਸੀ। ਰਾਸ਼ਟਰੀ ਅੰਦੋਲਨ ਸੰਪ੍ਰਦਾਇਕਤਾ ਦੇ ਵਧਦੇ ਉਭਾਰ ਨੂੰ ਰੋਕਣ ਵਿਚ ਅਸਫਲ ਰਿਹਾ ਸੀ। 1946–1947 ਵਿਚ ਉੱਤਰੀ ਅਤੇ ਪੂਰਬੀ ਭਾਰਤ ਵਿਚ ਵੱਡੀ ਪੱਧਰ ਤੇ ਸੰਪ੍ਰਦਾਇਕ ਦੰਗੇ ਹੋਏ। ਮਜਬੂਰ ਹੋ ਕੇ ਰਾਸ਼ਟਰਵਾਦੀ ਆਗੂਆਂ ਨੂੰ ਇਸ ਭੜਕੀ ਹੋਈ ਜੰਗਲ ਦੀ ਅੱਗ (ਦਾਵਾਨਲ) ਅੱਗੇ ਝੁਕਣਾ ਪਿਆ ਅਤੇ ਉਨ੍ਹਾਂ ਨੇ ਦੇਸ਼ ਦੀ ਵੰਡ ਨੂੰ ਮੰਨ ਲਿਆ।

14 ਅਗਸਤ ਦੀ ਰਾਤ ਨੂੰ ਪੰਡਤ ਜਵਾਹਰ ਲਾਲ ਨਹਿਰੂ ਨੇ ਦੇਸ਼ ਦੇ ਲੋਕਾਂ ਲਈ ਇਕ ਯਾਦਗਾਰੀ ਸੰਦੇਸ਼ ਪ੍ਰਸਾਰਿਤ ਕੀਤਾ। ਉਨ੍ਹਾਂ ਨੇ ਕਿਹਾ, "ਕਈ ਸਾਲ ਪਹਿਲਾਂ ਅਸੀਂ ਕਿਸਮਤ ਨਾਲ ਇਕ ਬਾਜੀ ਲਗਾਈ ਸੀ, ਇਕ ਇਕਰਾਰ ਕੀਤਾ ਸੀ ਅਤੇ ਹੁਣ ਉਹ ਵਕਤ ਆ ਪਹੁੰਚਿਆ ਹੈ, ਜਦ ਪੂਰੀ ਤਰ੍ਹਾਂ ਨਹੀਂ, ਫਿਰ ਵੀ ਕਾਫੀ ਹੱਦ ਤਕ ਅਸੀਂ ਉਸ ਵਾਅਦੇ ਨੂੰ ਪੂਰਾ ਕਰਾਂਗੇ। ਜਦ ਅੱਧੀ ਰਾਤ ਦਾ ਘੰਟਾ ਵੱਜੇਗਾ, ਉਦੋਂ ਸਾਰੀ ਦੁਨੀਆ ਸੁੱਤੀ ਹੋਵੇਗੀ, ਭਾਰਤ ਇਕ ਨਵੀਂ ਜ਼ਿੰਦਗੀ ਅਤੇ ਆਜ਼ਾਦੀ ਹਾਸਿਲ ਕਰੇਗਾ। ਇਤਿਹਾਸ ਵਿਚ ਇਕ ਵਕਤ ਆਉਂਦਾ ਹੈ, ਭਾਵੇਂ ਅਜਿਹਾ ਵਕਤ ਬਹੁਤ ਘੱਟ ਆਉਂਦਾ ਹੈ, ਜਦ ਇਕ ਯੁੱਗ ਦਾ ਅੰਤ ਹੁੰਦਾ ਹੈ ਅਤੇ ਰਾਸ਼ਟਰ ਦੀ ਆਤਮਾ ਬਹੁਤ ਦਿਨਾਂ ਤਕ

ਦੱਬੀ ਰਹਿਣ ਮਗਰੋਂ ਬੋਲ ਪੈਂਦੀ ਹੈ। ਇਸ ਮਹੱਤਵਪੂਰਣ ਮੌਕੇ ਤੇ ਇਹ ਉਚਿਤ ਹੋਵੇਗਾ ਕਿ ਅਸੀਂ ਹਿੰਦੁਸਤਾਨ ਅਤੇ ਉਸਦੇ ਲੋਕਾਂ ਨੂੰ ਅਤੇ ਉਸ ਤੋਂ ਵੀ ਵੱਧ ਕੇ ਮਾਨਵਤਾ ਦੀ ਸੇਵਾ ਵਿਚ ਆਪਣੇ ਆਪ ਨੂੰ ਸਮਰਪਿਤ ਕਰਨ ਦਾ ਸੰਕਲਪ ਕਰੀਏ।"

ਭਾਰਤੀ ਆਗੂ ਅਤੇ ਲੋਕ ਚੰਗੀ ਤਰ੍ਹਾਂ ਸਮਝਦੇ ਸਨ ਕਿ ਸੁਤੰਤਰਤਾ ਦੀ ਪ੍ਰਾਪਤੀ ਇਕ ਲੰਮੇ ਸਫ਼ਰ ਦਾ ਅੰਤ ਨਹੀਂ, ਸਗੋਂ ਉਸ ਦਾ ਆਰੰਭ ਹੈ। ਗ਼ਰੀਬੀ ਦਾ ਖ਼ਾਤਮਾ, ਅਨਪੜ੍ਹਤਾ ਦੀ ਸਮਾਪਤੀ ਅਤੇ ਸਮਾਜਿਕ ਨਿਆਂ ਇਸ ਲੰਮੇ ਸਫ਼ਰ ਦੇ ਕੁਝ ਮਹੱਤਵਪੂਰਣ ਪੜਾਅ ਸਨ। ਇਹ ਲੰਮਾ ਸਫ਼ਰ ਅੱਜ ਵੀ ਜਾਰੀ ਹੈ। ਪਰ ਸਾਡਾ ਸੁਤੰਤਰਤਾ ਸੰਗ੍ਰਾਮ ਸਾਡੇ ਲਈ ਇਕ ਅਜਿਹੀ ਮਜ਼ਬੂਤ ਅਤੇ ਮਹਾਨ ਵਿਰਾਸਤ ਹੈ, ਜੋ ਇਕ ਸ਼ਕਤੀਸ਼ਾਲੀ ਉੱਨਤੀਸ਼ੀਲ ਅਤੇ ਨਿਆਂ-ਸੰਗਤ ਭਾਰਤ ਲਈ ਨੀਂਹ-ਪੱਥਰ ਦੇ ਸਮਾਨ ਹੈ।

